ਨਾਨਕ ਜੋ ਗੁਰੁ ਸੇਵਹਿ ਆਪਣਾ
ਹਉ ਤਿਨ ਬਲਿਹਾਰੈ ਜਾਉ ॥ ੧ ॥
ਸਲੋਕ ਮ: ੩

**ਵਰਿਆਮ** ਜਨਵਰੀ, ਫਰਵਰੀ, ਮਾਰਚ ੧੯੮੬

ਜਿਲਦ ੧੧ ਅੰਕ ੩, ੪, ੫

## 'ਵਰਿਆਮ ਦੀ ਮਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ

| | |
|---|---|
| ੧. ਪ੍ਰਕਾਸ਼ਨ ਸਥਾਨ | ਜਲੰਧਰ |
| ੨. ਪ੍ਰਕਾਸ਼ਨ-ਕਾਲ | ਮਾਸਕ |
| ੩. ਛਾਪਕ ਦਾ ਨਾਮ | ਜਗਦੀਸ਼ ਸਿੰਘ |
| ਨਾਗਰਿਕਤਾ | ਭਾਰਤੀ |
| ੪. ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| ਨਾਗਰਿਕਤਾ | ਭਾਰਤੀ |
| ੫. ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| ਨਾਗਰਿਕਤਾ | ਭਾਰਤੀ |
| ੬. ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵਧ ਦੇ ਭਾਈਵਾਲ ਜਾਂ ਜ਼ਿੰਮੇਵਾਰ ਹੋਣ | ਜਗਦੀਸ਼ ਸਿੰਘ |

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਮੇਰੀ ਵਧ ਤੋਂ ਵਧ ਜਾਣਕਾਰੀ ਅਤੇ ਵਿਸ਼ਵਾਸ ਦੇ ਅਨੁਸਾਰ ਉਪਰ ਦਿਤੇ ਗਏ ਵੇਰਵੇ ਸੱਚ ਹਨ।

(ਸਹੀ) ਜਗਦੀਸ਼ ਸਿੰਘ

ਮਿਤੀ ੨੮-੨-੮੬

### ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੨-੫੦ ਰੁਪਏ |
| ਸਾਲਾਨਾ ਚੰਦਾ | | ੨੫-੦੦ ਰੁਪਏ |
| ਤਿੰਨ ਸਾਲ ਵਾਸਤੇ | | ੬੫-੦੦ ,, |
| ਪੰਜ ਸਾਲ ਵਾਸਤੇ | | ੧੦੦-੦੦ ,, |
| ਲਾਈਫ ਮੈਂਬਰ | | ੩੦੦-੦੦ ,, |
| **ਵਿਦੇਸ਼ ਸਾਲਾਨਾ** | | |
| ਬਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੬੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੭੫-੦੦ ,, |
| ਅਮਰੀਕਾ : ਕੈਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੭੫-੦੦ ,, |

ਸੰਪਾਦਕੀ

# ਸੋਚ ਦਾ ਬਿੰਦੂ

ਪਹਿਲੀ ਵਾਰ ਏਨੀ ਦੇਰ ਬਾਅਦ ਵਰਿਆਮ ਪ੍ਰਕਾਸ਼ਤ ਹੋ ਰਿਹਾ ਹੈ। ਇਸ ਪੰਨੇ ਤੇ ਲਿਖਣ ਵਾਸਤੇ ਮਜ਼ਮੂਨ ਨਿਤ ਬਦਲਦੇ ਰਹੇ ਹਨ। ਅਤੇ ਅੱਜ ਕੀ ਲਿਖੀਏ ? ਤੁਹਾਨੂੰ ਕੀ ਨਹੀਂ ਪਤਾ ?

ਉਸ ਬਾਰੇਂ ਹੁਣ ਉਗ ਰਿਹਾ ਹੈ
ਬੂਟਾ ਇਕ ਤਲਵਾਰਾਂ ਦਾ
ਜਿਸ ਬਾਰੇਂ ਤੂੰ ਫੁੱਲਾਂ ਵਰਗਾ
ਸੁਫਨਾ ਕਤਲ ਕਰਾਇਆ ਸੀ (ਸੁਰਜੀਤ ਪਾਤਰ)

ਕਈ ਸੁਪਨੇ ਕਤਲ ਹੋ ਚੁਕੇ ਹਨ। ਇਕ-ਅੱਧੇ ਕਤਲ ਦਾ ਸੇਕ ਹਣ ਹਰ ਘਰ ਨੂੰ ਲਗ ਚੁੱਕਾ ਹੈ। ਹੁਣ ਇਵੇਂ ਬਹੁਤ ਸਾਰੇ ਲੋਕ ਹਨ ਜਿਨ੍ਹਾਂ ਦਾ ਨੇੜੇ ਦੂਰ ਦਾ ਕੋਈ ਨਾ ਕੋਈ ਸੱਕਾ ਨਿਗਦਾ ਇਸ ਭੱਠੀ ਵਿਚ ਸੜ ਮੁਕ ਗਿਆ ਹੈ ਅਤੇ ਸਵਾਏ ਰੱਬ ਦੇ ਹੋਰ ਕੋਈ ਆਸਰਾ ਨਹੀਂ। ਜਲੰਧਰ ਜਿਸ ਥਾਂ ਤੇ ਹਰਿਵਲਭ ਦੀਆਂ ਸਿਤਾਰਾਂ ਦੀ ਝਣਕਾਰ ਪੈਂਦੀ ਸੀ, ਜਿਹੜਾ ਥਾਂ ਹਿੰਦੂ, ਸਿੱਖ, ਮੁਸਲਮਾਨਾਂ ਦਾ ਸਭ ਤੋਂ ਵਡਾ ਸਾਂਝਾ ਤੀਰਥ ਸੀ। ਐਨ ਉਸੇ ਹੀ ਥਾਂ ਤ੍ਰਿਸੂਲਾਂ ਅਤੇ ਕ੍ਰਿਪਾਨਾਂ ਦੇ ਲਿਸ਼ਕਾਰਿਆਂ ਨਾਲ ਲਲਕਾਰਾਂ ਪੈਂਦੀਆਂ ਰਹੀਆਂ ਹਨ। ਸਾਰੇ ਜ਼ੋਰਾਵਰਾਂ ਦਾ ਜ਼ੋਰ ਏਸ ਗੱਲ ਤੇ ਸੀ ਕਿ ਪੰਜਾਬ ਬੰਦ ਹੀ ਰਹੇ। ਲੋਕਾਂ ਦੇ ਮੂੰਹ ਵਿਚ ਇਹ ਆਮ ਗੱਲ ਹੈ ਕਿ ਏਥੇ ਤਿੰਨ ਸਰਕਾਰਾਂ ਹਨ ਅਸੀਂ ਸਭ ਦਾ ਹੁਕਮ ਮੰਨਣਾ ਹੈ। ਜੇ ਸ਼ਿਵ ਸੈਨਾ ਕਹੇ ਕਿ ਬੰਦ ਕਰ ਦਿਓ ਤਾਂ ਵੀ ਸਾਰੇ ਹੁਕਮ ਮੰਨਦੇ ਹਨ, ਜੇ ਸਿੱਖ ਫੈਡਰੇਸ਼ਨ ਦਾ ਹੁਕਮ ਹੋਵੇ ਤਾਂ ਲੋਕੀਂ ਤਿਆਰ ਹੁੰਦੇ ਹਨ ਅਤੇ ਜੇ ਕਰਫਿਊ ਦੇ ਰੂਪ ਵਿਚ ਸਰਕਾਰੀ ਬੰਦ ਦਾ ਆਦੇਸ਼ ਹੋਵੇ ਤਾਂ ਲੋਕਾਂ ਦੀ ਕੀ ਜੁਰਅਤ ਹੈ ਕਿ ਹੁਕਮ ਅਦੂਲੀ ਹੋਵੇ। ਪੰਜਾਬ ਵਿਚ ਤਿੰਨਾਂ ਹੀ ਸਰਕਾਰਾਂ ਦੇ ਬੰਦ ਇਕਠੇ ਹੀ ਚਲਦੇ ਹਨ। ਲੋਕ ਤਾਂ ਇਹ ਸਮਝਦੇ ਹਨ ਕਿ ਉਹਨਾਂ ਤਾਂ ਮਰਨਾ ਹੀ ਮਰਨਾ ਹੈ। ਉਹ ਜਿੰਨੇ ਇਸ ਵੇਲੇ ਭਾਣੇ ਦੇ ਸੰਕਲਪ ਨੂੰ ਮਨ ਰਹੇ ਹਨ ਸ਼ਾਇਦ ਹੀ ਕਦੇ ਉਹਨਾਂ ਨੇ ਅਗੇ ਸੋਚਿਆ ਹੋਵੇ। ਲੋਕ ਮਰੀ ਜਾ ਰਹੇ ਹਨ, ਆਪਣੇ ਕੰਮ ਕਾਜ ਵੀ ਕਰੀ ਜਾ ਰਹੇ ਹਨ। ਉਹ ਇਸ ਸੋਚ ਦੇ ਹੋ ਚੁਕੇ ਹਨ ਕਿ ਜਿਸ ਨੇ ਮਰਨਾ ਹੈ ਉਸ ਨੇ ਹੀ ਮਰਨਾ ਹੈ ਅਤੇ ਜਿਸ ਨੇ ਨਹੀਂ ਮਰਨਾ ਉਸ ਦਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ।

ਅੱਜ ਵੇਲੇ ਕਈ ਕਿਸਮਾਂ ਦੇ ਗਰੋਹ, ਕਤਲ ਦੇ ਪ੍ਰੋਗਰਾਮਾਂ ਵਿਚ ਲੱਗੇ ਹਨ। ਸ਼ਾਇਦ ਇਹ ਕਈ ਧਿਰਾਂ ਦੇ ਬੰਦੇ ਹੋਣ। ਨਾਜ਼ਕ ਤੋਂ ਨਾਜ਼ਕ ਸਵੈਚਾਲਕ ਅੰਤ ਦੇ ਬਦੇਸ਼ੀ ਹਥਿਆਰਾਂ ਦਾ ਜਿਵੇਂ ਪੰਜਾਬ ਵਿਚ ਹੜ੍ਹ ਆ ਗਿਆ ਹੋਵੇ। ਬਿਲਕੁਲ ਸਹੀ ਨਿਸ਼ਾਨੇ, ਕਮਾਲ ਦੀ ਸ਼ਾਤਰਾਣਾ ਰਣਨੀਤੀ ਅਤੇ ਖੁਫ਼ੀਆ ਸੂਹ। ਇਹ ਐਵੇਂ ਤਾਂ ਨਹੀਂ ਸਭ ਕੁਝ ਹੋ ਜਾਂਦਾ। ਇਸ ਵਾਸਤੇ ਸਖ਼ਤ ਸਿਖਲਾਈ ਦੀ ਲੋੜ ਹੈ, ਧਨ ਦੀ ਲੋੜ ਹੈ ਅਤੇ ਕਿਸੇ ਬਹੁਤ ਵੱਡੀ ਤਾਕਤ ਦੀ ਸੂਚਨਾ ਸ਼ਕਤੀ ਚਾਹੀਦੀ ਹੈ। ਇਹ ਸਭ ਕੁਝ ਕਿਧਰੋਂ ਤਾਂ ਹੁੰਦਾ ਹੈ। ਹੁਣ ਤਾਂ ਕਾਂਗਰਸੀ ਅਤੇ ਅਕਾਲੀ ਦੋਵੇਂ ਸਰਕਾਰਾਂ ਪਾਕਿਸਤਾਨ ਦਾ ਨਾਮ ਖੁਲ੍ਹਮਖੁਲ੍ਹਾ ਲੈ ਰਹੀਆਂ ਹਨ। ਚਲੋ ਮਥਾ ਕੰਮ। ਜਿਹੜੇ ਦੇਸ਼ ਦੀਆਂ ਮਸ਼ਹੂਰ ਜੇਲ੍ਹਾਂ ਚੋਂ ਨਿਤ ਕੈਦੀ ਭੱਜ ਜਾਣ, ਜਿਥੋਂ ਦੇ ਅਧਿਕਾਰੀ ਦੋਸ਼ੀਆਂ ਤੋਂ ਰਿਸ਼ਵਤ ਦੀ ਹੀ ਤਾਕ ਰਖਦੇ ਹੋਣ, ਜਿਸ ਮੁਲਕ ਦੇ ਖੁਫ਼ੀਆ ਕਾਗਜ਼ ਟੱਕੇ ਟੱਕੇ ਵਿਕਦੇ ਹੋਣ। ਜਿਸ ਦੇਸ਼ ਦੀ ਸਰਕਾਰ ਆਪਣੇ ਕੀਤੇ ਵਾਇਦੇ, ਸਮਝੌਤੇ ਹੀ ਆਪਣੇ ਵਚਨਾਂ ਅਨੁਸਾਰ ਲਾਗੂ ਨਾ ਕਰ ਸਕਦੀ ਹੋਵੇ, ਜਿਸ ਮੁਲਕ ਵਿਚ ਭ੍ਰਿਸ਼ਟਾਚਾਰ ਅਤੇ ਕੁਰਸੀ ਦੀ ਹਵਸ ਹੀ ਵਧੀ ਫੁਲੀ ਹੋਵੇ ਉਸ ਵਿਚ ਇਹ ਸਭ ਕੁਝ ਨਾ ਹੋਵੇ ਤਾਂ ਹੋਰ ਕੀ ਹੋਵੇ?

ਕਿਸੇ ਵੇਲੇ ਏਥੇ ਇਕ ਲੀਡਰ ਨੇ ਕਿਹਾ ਸੀ ਕਿ ਅਸੀਂ ਪੰਜਾਬ ਨੂੰ ਆਸਾਮ ਬਣਾ ਦਿਆਂਗੇ। ਅੱਜ ਪੰਜਾਬ ਵਿਚ ਏਨੇ ਕਤਲ ਹੋ ਰਹੇ ਹਨ ਕਿ ਆਸਾਮ ਤਾਂ ਕਿਤੇ ਪਿਛੇ ਰਹਿ ਗਿਆ ਹੈ। ਹੁਣ ਤਾਂ ਪੰਜਾਬ ਸ਼ਾਹ ਮੁਹੰਮਦ ਦੀ ਤੁਰ-ਮੰਡਲੀ ਵਾਲੇ ਪੰਜਾਬ ਤੋਂ ਵੀ ਭੈੜਾ ਹੈ। ਸੋਚਦੇ ਹਾਂ ਕਾਸ਼ ਪੰਜਾਬ ਆਸਾਮ ਬਣ ਜਾਵੇ। ਆਸਾਮ ਤਾਂ ਸੁਖੀਂ ਵੱਸ ਰਿਹਾ ਹੈ। ਪਰ ਪੰਜਾਬ?

ਪੱਤੀ ਪੱਤੀ ਵਲੂੰਧਰੀ ਗਈ ਉਸਦੀ
ਫ਼ਖ਼ਰ ਕਰਦਾ ਸੀ ਜਿਹੜੇ ਗੁਲਾਬ ਦੀ ਗੱਲ
ਪਾਜ ਖੁਲ੍ਹ ਜਾਵੇ ਘਾਲੇ-ਮਾਲਿਆਂ ਦਾ
ਬਹਿ ਕੇ ਲੋਕ ਜੇ ਕਰਨ ਹਿਸਾਬ ਦੀ ਗੱਲ। (ਮੀਸ਼ਾ)

ਸਭ ਤੋਂ ਦੁਖਦਾਈ ਗੱਲ ਤਾਂ ਇਹ ਹੈ ਕਿ ਪੰਜਾਬ ਚੋਂ ਉਠੀ "ਤੌਹੀਦ ਦੀ ਸਦਾ" ਦਾ ਤ੍ਰਿਸਕਾਰ ਸ਼ੁਰੂ ਹੋਇਆ ਹੈ। ਫਿਰਕੂ ਸੇਕ ਨਾਲ ਪੰਜਾਬ ਉਬਾਲੇ ਖਾ ਰਿਹਾ ਹੈ ਪਰ ਅਜੇ ਵੀ ਪਾਣੀ ਕੰਢਿਆਂ ਤੋਂ ਬਾਹਰ ਨਹੀਂ ਡਿਗਾ। ਜੇ ਅੱਗ ਵਧਾਉਣ ਵਾਲੇ ਸਫਲ ਹੋ ਗਏ ਤਾਂ ਜੋ ਵਿਨਾਸ਼ ਹੋਵੇਗਾ ਸਭ ਘਲੂਘਾਰਿਆਂ ਨੂੰ ਮਾਤ ਕਰੇਗਾ ਪਰ ਜੇ ਇਸ ਅੱਗ ਨੂੰ ਘਟਾਉਣ ਦੇ ਜਤਨ ਸਫਲ ਹੋ ਗਏ ਤਾਂ ਪਾਣੀ ਅੰਦਰ ਹੀ ਅੰਦਰ ਖੌਲ ਕੇ ਸ਼ਾਂਤ ਹੋ ਜਾਵੇਗਾ। ਪਾਕਿਸਤਾਨ ਅਮਰੀਕਾ ਦੇ ਮਾਰੂ ਗਠੌਂਹਾਂ ਦਾ ਮੁਕਾਬਲਾ ਤਾਂ ਪੰਜਾਬ ਕਰ ਹੀ ਲਵੇਗਾ ਪਰ ਜੇ ਫਿਰਕੂ ਪਾਗਲਪਣ ਸਿਰਾਂ ਨੂੰ ਚੜ੍ਹ ਗਿਆ ਤਾਂ ਹੋਰ ਕਿਸੇ ਆਤੰਕਵਾਦੀ ਦੀ ਲੋੜ ਨਹੀਂ ਰਹਿਣੀ। ਸ਼ਾਇਦ ਇਹ ਹੀ ਸੋਚ ਬਾਰ ਬਾਰ ਭੜਕਾਹਟ ਦੇ ਬਾਵਜੂਦ ਲੋਕਾਂ ਨੂੰ ਜ਼ਬਤ ਵਿਚ ਰਖ ਰਹੀ ਹੈ।

ਅਜਿਹੇ ਦੌਰ ਵਿਚ ਵੀ ਛਪਦਿਆਂ ਇਸ ਸਭ ਵਾਸਤੇ ਸਿਰ ਮਜ਼ਮੂਨ ਸੋਚੇ ਹਨ, ਨਿਤ ਬਦਲੇ ਹਨ। ਧੂਮਕੇਤੂ ਤਾਰਾ ਤਾਂ ਚੜ੍ਹਿਆ ਹੈ ਕਿਤੇ ਸਤਯੁਗ ਦਾ ਤਾਰਾ ਵੀ ਚੜ੍ਹੇ ਇਸ ਦੀ ਉਡੀਕ ਹੈ।

ਸਾਡੀ ਸੋਚ ਦਾ ਬਿੰਦੂ ਵਰਿਆਮ ਵੀ ਹੈ। ਜਦੋਂ ਕਰਫਿਊ ਵਿਚ ਘਿਰੇ ਹੋਏ ਅਸੀਂ ਭਲੇ ਦਿਨਾਂ ਦੀ ਉਡੀਕ ਕਰ ਰਹੇ ਸਾਂ। ਜਦੋਂ ਸਾਡੇ ਕੁਝ ਫਰਮੇ ਛਪੇ ਕੁਝ ਅਣਛਪੇ ਸਨ। ਜਦੋਂ ਵਰਿਆਮ ਵਾਸਤੇ ਕੀਤੇ ਆਰਥਿਕ ਆਉਣ 'ਚ ਵੀ ਵਿਘਨ ਪਿਆ ਹੋਇਆ ਸੀ ਤਾਂ ਐਨ ਉਸ ਵੇਲੇ ਜਦੋਂ ਇਸ ਨੂੰ ਸਹਾਇਤਾ ਚਾਹੀਦੀ ਸੀ ਇਹਦੇ ਪੈਰਾਂ ਹੇਠੋਂ ਪਟੜਾ ਖਿੱਚਿਆ ਗਿਆ। ਚੰਗੇ ਭਲੇ ਵਸਦੇ ਹਸਦੇ ਮਿਤਰਾਂ ਨੇ ਇਹਦੇ ਇਸ਼ਤਿਹਾਰ ਰੋਕ ਲਏ ਅਤੇ ਕਈਆਂ ਨੇ ਤਾਂ ਪਿਛਲੀਆਂ ਦੇਣਦਾਰੀਆਂ ਵੀ ਨਾ ਭੁਗਤਾਈਆਂ। ਕੀ ਵਰਿਆਮ ਅਜਿਹੀ ਹਾਲਤ ਵਿਚ ਚਲ ਸਕੇਗਾ ਇਹ ਸਮਾਂ ਹੀ ਦਸੇਗਾ ਜਾਂ ਉਹ ਸਹਿਯੋਗੀ ਜੋ ਇਸ ਦੀ ਬਾਂਹ ਫੜਨ ਦੇ ਸਮਰਥ ਹਨ। ਉਹ ਬਾਂਹ ਫੜ ਵੀ ਸਕਦੇ ਹਨ ਬਾਂਹ ਮਰੋੜ ਵੀ ਸਕਦੇ ਹਨ। ਨਹੀਂ ਤਾਂ ਭਾਣੇ ਦਾ ਸਬਕ ਤਾਂ ਹੈ ਹੀ।

ਮੈਂ ਤੈਨੂੰ ਆਵਾਜ਼ਾਂ ਬੜੀਆਂ ਮਾਰੀਆਂ
ਤੇਰੀ ਚੁਪ ਨੇ ਜੀਭ ਲਈਆਂ ਸਾਰੀਆਂ (ਪਾਤਰ)

—ਜਗਦੀਸ਼ ਸਿੰਘ

# ਸਮਾਚਾਰ ਦਰਪਨ

## ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਉਤਸਵ

ਇਸ ਵਾਰ ਸਤਿਗੁਰੂ ਜੀ ਦਾ ਪ੍ਰਕਾਸ਼ ਉਤਸਵ ਪਿੰਡ ਰਾਈਆਂ ਵਿਚ ਮਨਾਉਣ ਦਾ ਪ੍ਰੋਗਰਾਮ ਸੀ । ਸਤਿਗੁਰੂ ਜੀ ਦੀ ਜਨਮ ਭੂਮੀ ਭੈਣੀ ਰਾਈਆਂ ਹੀ ਹੈ । ਭੈਣੀ ਸਾਹਿਬ, ਰਾਈਆਂ ਪਿੰਡ ਦੀ ਹੀ ਭੈਣੀ ਸੀ । ਇਸੇ ਕਰਕੇ ਇਸਦਾ ਨਾਮ ਭੈਣੀ ਰਾਈਆਂ ਹੀ ਲੈ ਲਿਆ ਜਾਂਦਾ ਸੀ । ਸਤਿਗੁਰੂ ਰਾਮ ਸਿੰਘ ਜੀ ਦਾ ਕਰਮ ਖੇਤਰ ਬਹੁਤਾ ਕਿਉਂਕਿ ਭੈਣੀ ਸਾਹਿਬ ਹੀ ਰਿਹਾ ਇਸ ਵਾਸਤੇ ਬਹੁਤ ਮਸ਼ਹੂਰੀ ਵੀ ਸ੍ਰੀ ਭੈਣੀ ਸਾਹਿਬ ਦੇ ਹਿੱਸੇ ਹੀ ਆਈ । ਰਾਈਆਂ ਵਾਲਾ ਅਸਥਾਨ ਮਹੰਤ ਮਸਤ ਰਾਮ ਉਦਾਸੀ ਕੋਲ ਸੀ । ਉਹ ਅਸਥਾਨ ਹੁਣ ਨਾਮਧਾਰੀ ਦਰਬਾਰ ਨੂੰ ਮਿਲ ਗਿਆ ਹੈ ।

ਸਤਿਗੁਰੂ ਜੀ ਦੇ ਪ੍ਰਕਾਸ਼ ਅਸਥਾਨ ਤੇ ਹੁਣ ਇਕ ਨਾਮ ਸਿਮਰਨ ਦੀ ਨਿਰੰਤਰ ਚਲਨੀ ਚਾਲੂ ਕੀਤੀ ਗਈ ਹੈ । ਜੋ ਰਾਈਆਂ ਵਿਚ ਇਹ ਪੁੰਰਬ ਧੂਮ ਧਾਮ ਨਾਲ ਮਨਾਉਣ ਵਾਸਤੇ ਇਸ ਵਾਰ ਤਿਆਰੀ ਕੀਤੀ ਗਈ । ਇਸ ਮੰਤਵ ਵਾਸਤੇ ਦੂਰੋਂ ਨੇੜਿਓਂ ਸੰਗਤਾਂ ਹੁਮ ਹੁਮਾ ਕੇ ਪੁਜੀਆਂ । ਸੰਗਤਾਂ ਦਾ ਡੇਰਾ ਸ੍ਰੀ ਭੈਣੀ ਸਾਹਿਬ ਹੀ ਰਖਿਆ ਗਿਆ । ੧੨ ਫਰਵਰੀ ਨੂੰ ਰਾਈਆਂ ਵਿਚ ਵਿਸ਼ਾਲ ਦਿਵਾਨ ਸਜਿਆ ਨਾਮ ਸਿਮਰਨ ਅਤੇ ਛੋਟੀਆਂ ਉਮਰਾਂ ਦੇ ਵਡੇ ਰਾਗੀਆਂ ਦਾ ਸਿਲਸਿਲੇਵਾਰ ਕੀਰਤਨ ਹੋਇਆ । ਪਰ ਇਹਨਾਂ ਦਿਨਾਂ ਵਿਚ ਵਰਖਾ ਜ਼ੋਰ ਦੀ ਬਾਰਸ਼ ਹੋਣੀ ਕਿ ਅਗਲਾ ਸਾਰਾ ਪ੍ਰੋਗਰਾਮ ਸ੍ਰੀ ਭੈਣੀ ਸਾਹਿਬ ਦੇ ਸਿਮ੍ਰਤੀ ਮੰਦਿਰ ਵਿਚ ਕੀਤਾ ਗਿਆ ।

ਬਸੰਤ ਪੰਚਮੀ ਵਾਲੇ ਦਿਨ ਸਵੇਰੇ ਹੀ ਆਸਾ ਦੀ ਵਾਰ ਦੇ ਕੀਰਤਨ ਬਾਦ ਸਾਮੂਹਕ ਅਨੰਦ ਕਾਰਜ ਹੋਏ ਅਤੇ ਪਾਠਾਂ ਦੇ ਭੋਗ ਪਾਏ ਗਏ । ਦਿਨੇ ੧੦ ਵਜੇ ਤੋਂ ਇਕ ਵਿਸ਼ੇਸ਼ ਦੀਵਾਨ ਸਜਿਆ । ਪਹਿਲਾਂ ਇਕ ਘੰਟਾ ਨਾਮ ਸਿਮਰਨ ਫਿਰ ਰਾਗੀ ਸਿੰਘਾਂ ਦਾ ਕੀਰਤਨ ਹੋਇਆ ਅਤੇ ਨਾਲ ਹੀ ਵਿਖਿਆਨਾਂ ਦਾ ਸਿਲਸਲਾ ਹੋ ਗਿਆ । ਪ੍ਰਸਿੱਧ ਪੰਜਾਬੀ ਸਾਹਿਤਕਾਰ ਪ੍ਰੋ: ਕਿਰਪਾਲ ਸਿੰਘ ਕਸੇਲ ਜੀ ਦੇ ਬਾਦ ਕਿਸੇ ਵਿਖਿਆਨ ਤੋਂ ਇਹ ਕਾਰਜ ਆਰੰਭ ਹੋਇਆ ਅਤੇ ਕਰਮਵਾਰ ਸ: ਗੁਰਿੰਦਰ ਸਿੰਘ ਮਾਨ ਐਮ.ਐਲ.ਏ. ਚੌਧਰੀ ਜਗਤ ਰਾਮ ਸਾਬਕਾ ਪੰਜਾਬ ਮੰਤਰੀ, ਸ੍ਰੀ ਨਿਰਮਲ ਪੰਡਾਇਤੀ ਅਖਾੜਾ ਹਰਦਵਾਰ ਦੇ ਮੁਖੀ ਸ੍ਰੀ ਮਹੰਤ ਸ੍ਰੀਮਾਨ ੧੦੮ ਸੰਤ ਬਲਬੀਰ ਸਿੰਘ ਜੀ ਸ਼ਾਸਤ੍ਰੀ, ਸ੍ਰੀਮਾਨ ੧੦੮ ਸੰਤ ਬਲਬੀਰ ਸਿੰਘ ਵਿਯੋਗੀ ਡੇਰਾ ਸੰਤ ਪੁਰਾ ਦਿੱਲੀ, ਸ੍ਰੀਮਾਨ ੧੦੮ ਸੰਤ ਗੁਰਦੀਪ ਸਿੰਘ ਜੀ ਵੇਦਾਂਤ ਕੇਸਰੀ ਬਨਾਰਸ ਜ਼ਿਲਾ ਜਲੰਧਰ-ਕਪੂਰਥਲਾ ਦੇ ਉਦਾਸੀਨ ਮੰਡਲ ਦੇ ਪ੍ਰਧਾਨ ਅਤੇ ਸੰਪਾਦਕ 'ਮਹਾਤਮਾ' ਬੜਾ ਪਿੰਡ, ਸ੍ਰੀਮਾਨ ਭਗਤ ਰਾਮ ਜੀ ਮੁਸਾਫਿਰ, ਡਾਕਟਰ ਪਰਤਾਪ ਸਿੰਘ ਜੀ ਪਟਿਆਲੇ ਵਾਲੇ, ਪ੍ਰਸਿਧ ਪੰਜਾਬੀ ਲੇਖਕ ਸ: ਸੰਤੋਖ ਸਿੰਘ ਧੀਰ, ਸ: ਜਸਵੰਤ ਸਿੰਘ ਸਰਪੰਚ ਪਿੰਡ ਰਾਈਆਂ, ਨਾਮਧਾਰੀ ਪੰਥ ਦੇ ਪ੍ਰਸਿਧ ਵਿਦਵਾਨ ਪੰਡਿਤ ਦਯਾਲ ਸਿੰਘ ਅਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਵਿਖਿਆਨ ਦਿਤੇ । ਸ: ਹਰਕਿਸ਼ਨ ਸਿੰਘ ਸੁਰਜੀਤ ਐਮ. ਪੀ. ਜਿਨ੍ਹਾਂ ਨੇ ਮੇਲੇ ਦੇ ਪ੍ਰਬੰਧ ਵਿਚ ਬਹੁਤ ਹਿੱਸਾ ਪਾਇਆ ਸੀ ਅਤੇ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਨੇ ਆਪਣਾ ਵਿਖਿਆਨਾਂ ਦਾ ਸਮਾਂ ਦਾਨ ਕਰ ਦਿਤਾ ।

ਅੰਤ ਉਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਆਪਣੇ ਮਨੋਹਰ ਪ੍ਰਵਚਨਾਂ ਦੁਆਰਾ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਪਰੋਪਕਾਰ ਵਰਨਣ ਕਰਦਿਆਂ ਨਾਮ-ਦਾਨ ਇਸ਼ਨਾਨ, ਸੱਚ, ਅਹਿੰਸਾ, ਦਇਆ ਦੇ ਮਾਰਗ ਨੂੰ ਅਪਨਾਉਣ ਦਾ ਉਪਦੇਸ਼ ਦਿਤਾ ਅਤੇ ਨਾਮ ਸਿਮਰਨ ਅਤੇ ਗੁਰਬਾਣੀ ਦੇ ਪਾਠਾਂ ਦੇ ਕਰਨ ਤੇ ਜ਼ੋਰ ਦਿਤਾ । ਮੇਲੇ ਦੌਰਾਨ ਨਾਮਧਾਰੀ ਜਥੇਦਾਰਾਂ ਨੇ ਸਿਲਸਲੇਵਾਰ ਹੱਲੇ ਦੇ ਦੀਵਾਨ ਲਾਈ ਰਖੇ ।

## ਸੰਗੀਤਕਾਰਾਂ ਦੀ ਨਵੀਂ ਪਨੀਰੀ

ਸ੍ਰੀ ਭੈਣੀ ਸਾਹਿਬ ਵਿਚ ਅਜ ਕਲ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗੀਤਕਾਰਾਂ ਦੀ ਨਵੀਂ ਪਨੀਰੀ ਤਿਆਰ ਕਰ ਦਿਤੀ ਹੈ । ਪੰਜ ਤੋਂ ੧੦ ਸਾਲਾਂ ਤੱਕ ਦੇ ਬੱਚਿਆਂ ਦੀਆਂ ਅਨੇਕਾਂ ਹੀ ਜੋੜੀਆਂ ਰਾਗ ਸੰਗੀਤ ਨੂੰ ਬਹੁਤ ਸਫਲਤਾ ਸਹਿਤ ਗਾ ਵਜਾ ਲੈਂਦੀਆਂ ਹਨ । ਇਹ ਇਕ ਪ੍ਰਕਾਰ ਦੀ ਨਵੀਂ ਲਹਿਰ ਹੀ ਚਲ ਪਈ ਹੈ । ਦੇਖਣ ਵਾਲਿਆਂ ਨੇ ਕਿਹਾ ਹੈ ਕਿ ਇਹ ਕਿਸੇ ਕ੍ਰਿਸ਼ਮੇ ਤੋਂ ਘੱਟ ਗੱਲ ਨਹੀਂ । ਜਦੋਂ ਵੱਡੇ ਵੱਡੇ ਸੰਗੀਤਕਾਰ ਇਹਨਾਂ ਬਾਲ ਕਲਾਕਾਰਾਂ ਨੂੰ ਵੇਖਦੇ ਸੁਣਦੇ ਹਨ ਤਾਂ ਹੈਰਾਨ ਰਹਿ ਜਾਂਦੇ ਹਨ । ਦੋ ਫਰਵਰੀ ੧੯੮੬ ਨੂੰ ਭਾਰਤ ਦੇ ਪ੍ਰਸਿਧ ਗਾਇਕ ਸ੍ਰੀ ਰਾਜਨ-ਸਾਜਨ ਮਿਸਰਾ ਅਤੇ ਉਸਤਾਦ ਪਿਆਰਾ ਸਿੰਘ ਸ੍ਰੀ ਭੈਣੀ ਸਾਹਿਬ ਆਏ ਤਾਂ ਇਹਨਾਂ ਬਾਲ ਕਲਾਕਾਰਾਂ ਦੀ ਸਿਖਲਾਈ ਵੇਖ ਕੇ ਬਹੁਤ ਹੈਰਾਨ ਅਤੇ ਪ੍ਰਸੰਨ ਹੋਏ । ਉਹਨਾਂ ਦਾ ਕਹਿਣਾ ਸੀ ਕਿ ਸਤਿਗੁਰੂ ਜੀ ਨੇ ਇਕ

(ਬਾਕੀ ਸਫਾ ੪੫ 'ਤੇ)

# ਦੇਸ਼ ਦੀ ਆਜ਼ਾਦੀ ਤੇ ਕੂਕਾ ਲਹਿਰ

—ਜਗਦੀਸ਼ ਸਿੰਘ

ਕਈ ਪ੍ਰਸਿਧ ਪੁਸਤਕ ਐਨਸਾਈਕਲੋਪੀਡੀਆ ਬ੍ਰਿਟੈਨਿਕਾ ਵਿਚ ਬਰਤਾਨੀਆਂ ਕੂਕਿਆਂ ਬਾਰੇ ਦੋ ਗੱਲਾਂ ਲਿਖੀਆਂ ਹਨ।

ਪਹਿਲੀ ਇਹ ਕਿ ਕੂਕੇ ਗੁਰੂ ਗੋਬਿੰਦ ਸਿੰਘ ਜੀ ਦੇ ਕਟੜ ਪੈਰੋਕਾਰ ਹਨ ਅਤੇ ਦੂਸਰੀ ਇਹ ਕਿ ਕੂਕੇ ਅੰਗਰੇਜ਼ੀ ਹਕੂਮਤ ਦੇ ਦੁਸ਼ਮਨ ਹਨ।

ਲੁਧਿਆਣਾ ਡਿਸਟ੍ਰਿਕ ਗੈਜ਼ਟੀਅਰ ਸੰਨ ੧੯੦੪ ਦੇ ਪੰਨਾ ੩੦ ਤੇ ਲਿਖਿਆ ਹੈ ਕਿ ਸੱਚੀ ਗਲ ਤਾਂ ਇਹ ਹੈ ਕਿ ਕਿਸੇ ਕੂਕੇ ਵਾਸਤੇ ਇਹ ਗਲ ਸੰਭਵ ਨਹੀਂ ਹੈ ਕਿ ਉਹ ਬ੍ਰਿਟਿਸ਼ ਗੌਰਮਿੰਟ ਦਾ ਵਫ਼ਾਦਾਰ ਹੋਵੇ।

ਭਾਰਤ ਨੂੰ ਬਦੇਸ਼ੀ ਅੰਗਰੇਜ਼ੀ ਹਕੂਮਤ ਤੋਂ ਆਜ਼ਾਦ ਕਰਾਉਣ ਦੀ ਜਦੋਂ ਵੀ ਬਾਤ ਪੈਂਦੀ ਹੈ ਤਾਂ ਸਤਿਗੁਰੂ ਰਾਮ ਸਿੰਘ ਵਲੋਂ ਚਲਾਏ ਕੂਕਾ ਅੰਦੋਲਨ ਦਾ ਜ਼ਿਕਰ ਮਹੱਤਵ ਪੂਰਨ ਆਜ਼ਾਦੀ ਸੰਘਰਸ਼ਾਂ ਵਿਚ ਆਉਂਦਾ ਹੈ।

੧੮੫੭ ਤੋਂ ਲੈ ਕੇ ੧੯੪੭ ਤਕ ਕੂਕੇ ਜਾਂ ਨਾਮਧਾਰੀ ਅੰਗਰੇਜ਼ ਹਕੂਮਤ ਦੇ ਦੁਸ਼ਮਨ ਦੀਆਂ ਸਭ ਤੋਂ ਮੂਹਰਲੀਆਂ ਪਾਲਾਂ ਵਿਚ ਖੜੇ ਸਨ।

ਕੂਕਾ ਜਾਂ ਨਾਮਧਾਰੀ ਲਹਿਰ ਦੇ ਮੁਢਲਾਪਕ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ੩ ਫਰਵਰੀ ੧੮੧੬ ਈ: ਨੂੰ ਬਸੰਤ ਪੰਚਮੀ ਵਾਲੇ ਦਿਨ ਪਿੰਡ ਭੈਣੀਆਂ ਜ਼ਿਲ੍ਹਾ ਲੁਧਿਆਣਾ ਵਿਚ ਬਾਬਾ ਜੱਸਾ ਸਿੰਘ ਦੇ ਘਰ ਹੋਇਆ। ਬਚਪਨ ਮਾਤਾ ਸਦਾ ਕੌਰ ਦੀਆਂ ਦੇਸ਼ ਭਗਤੀ ਭਰਪੂਰ ਅਤੇ ਧਾਰਮਕ ਸਿਖਿਆ ਦਾਈਆਂ ਕਥਾਵਾਂ ਸੁਣ ਕੇ ਅਤੇ ਭਜਨ ਬੰਦਗੀ ਵਿਚ ਲੰਘਿਆ। ਜਵਾਨੀ ਦੇ ਨੌਂ ਸਾਲ ਉਹਨਾਂ ਮਹਾਰਾਜਾ ਰਣਜੀਤ ਸਿੰਘ ਜੀ ਦੀ ਫ਼ੌਜ ਵਿਚ ਨੌਕਰੀ ਕਰਦਿਆਂ ਬਿਤਾਏ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਅੰਤਲੇ ਦਿਨਾਂ ਵਿਚ ਸਿਖ ਸਮਾਜ ਵਿਚ ਆਏ ਨੈਤਕ ਪਤਨ, ਲਾਹੌਰ ਦਰਬਾਰ ਦੀਆਂ ਸਾਜ਼ਸ਼ਾਂ, ਕਤਲੋਂ-ਗਾਰਤ ਅਤੇ ਅੰਤ ਉਤੇ ਅੰਗਰੇਜ਼ਾਂ ਦੇ ਪੰਜਾਬ ਤੇ ਕਬਜ਼ੇ ਦੀਆਂ ਘਟਨਾਵਾਂ ਉਹਨਾਂ ਸਾਹਮਣੇ ਵਾਪਰੀਆਂ ਸਨ ਅਤੇ ਇਸ ਦੁਖ ਨੂੰ ਉਹਨਾਂ ਅੰਦਰ ਤਕ ਮਹਿਸੂਸ ਕੀਤਾ ਸੀ। ਇਸ ਵਾਸਤੇ ਆਪ ਨੇ ਪ੍ਰੋਗਰਾਮਾਂ ਨੂੰ ਸਿਰੇ ਚੜ੍ਹਾਉਣ ਵਾਸਤੇ ਉਹਨਾਂ ਨੇ ਲੋਕਾਂ ਦੀ ਧਾਰਮਕ ਅਤੇ ਸਮਾਜਕ ਹਾਲਤ ਦਾ ਸੁਧਾਰ ਕਰ ਕੇ ਇਕ ਬਹੁਤ ਉਚੇ ਮੁੱਖ ਵਿਖਲਾਫ਼ ਵਾਲੀ




ਜਥੇਬੰਦੀ ਤਿਆਰ ਕਰ ਲਈ।

੧੮੫੭ ਈ: ਦੀ ਵਸਾਖੀ ਨੂੰ ਉਹਨਾਂ ਆਪਣੇ ਪਿੰਡ ਭੈਣੀ ਸਾਹਿਬ ਤੋਂ ਜਦੋਂ ਨਵੇਂ ਕਾਰਜ ਕਰਮ ਦਾ ਆਰੰਭ ਕੀਤਾ ਤਾਂ ਇਸ ਤੋਂ ਇਕ ਮਹੀਨਾ ਬਾਅਦ ਸੁਤੰਤਰਤਾ ਦਾ ਗਦਰ ਸ਼ੁਰੂ ਹੋ ਗਿਆ ਸੀ ਗਦਰ ਦੀ ਅਸਫਲਤਾ ਬਾਅਦ ਅੰਗਰੇਜ਼ਾਂ ਨੇ ਲੋਕਾਂ ਤੇ ਏਨਾ ਜ਼ੁਲਮ ਕੀਤਾ ਕਿ ਸੁਣ ਕੇ ਲੋਕਾਂ ਦੇ ਦਿਲ ਦਹਿਲ ਗਏ। ਇਕੱਲੇ ਦਿੱਲੀ ਸ਼ਹਿਰ ਵਿਚ ਹੀ ੨੭੦੦੦ ਬੰਦੇ ਕਤਲ ਕੀਤੇ ਗਏ। ਫਾਂਸੀਆਂ ਅਤੇ ਤੋਪਾਂ ਨਾਲ ਪਿੰਡਾਂ ਦੇ ਪਿੰਡ ਸਾਫ਼ ਕੀਤੇ ਗਏ।

ਇਸ ਵੇਲੇ ਅੰਗਰੇਜ਼ਾਂ ਦੇ ਜ਼ੁਲਮ ਦੇ ਸਾਹਵੇਂ ਜੋ ਕੋਈ ਨਿਰਭੈ ਹੋ ਕੇ ਖੜੌਤਾ ਸੀ ਤਾਂ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਸਿਖ ਕੂਕੇ ਹੀ ਸਨ।

ਮਹਾਨ ਸ਼ਹੀਦ ਸ: ਭਗਤ ਸਿੰਘ ਨੇ ਇਕ ਮਜ਼ਮੂਨ ਵਿਚ ਇਸ ਬਾਰੇ ਇਵੇਂ ਲਿਖਿਆ ਸੀ "ਪਰਵਿਹ ਤਾਂ ਮੰਨਣਾ ਹੀ ਪਵੇਗਾ

ਕਿ ਇਸ ਵੇਲੇ ਗੁਰੂ ਜੀ ਨੂੰ ਦੇਸ਼ ਦੀ ਪਰਾਧੀਨਤਾ ਬੁਰੀ ਤਰ੍ਹਾਂ ਰੜਕੀ। ਉਹ ਸਮਝ ਰਹੇ ਸਨ ਕਿ ਗੁਲਾਮੀ ਦੇ ਨਾਲ ਦੇਸ਼ ਦੀ ਆਤਮਾ ਵੀ ਮਰਦੀ ਜਾ ਰਹੀ ਹੈ। ਲੋਕ ਸਵਾਧੀਨਤਾ ਦਾ ਵਿਚਾਰ ਤਕ ਛਡ ਬੈਠੇ ਸਨ। ਅਜੇ ਕਲ ਦੀ ਗੱਲ ਹੈ ਸੀ ਜਦ ਉਨ੍ਹਾਂ ਗ਼ਦਰ ਅਤੇ ਉਹਦੀ ਅਸਫਲਤਾ ਦੇ ਬਾਅਦ ਅਕਹਿ ਜ਼ੁਲਮ ਵੇਖੇ ਸੁਣੇ ਸਨ। ਉਸ ਦੀ ਉਹਨਾ ਨੂੰ ਜ਼ਰੂਰ ਠੇਸ ਲਗੀ ਹੋਵੇਗੀ। ਜੋ ਵੀ ਹੋਵੇ, ਉਹਨਾ ਵਿਦੇਸ਼ੀ ਹਕੂਮਤ ਦਾ ਖੋਖਲਾ-ਪਨ ਖੂਬ ਚੰਗੀ ਤਰ੍ਹਾਂ ਵੇਖ ਕੇ, ਇਕ ਪਰੋਗਰਾਮ ਬਣਾ ਕੇ ਕੰਮ ਅਰੰਭ ਦਿਤਾ। ਹੁਣ ਤਕ ਸਿਰਫ 'ਉਪਦੇਸ਼' ਹੀ ਹੁੰਦਾ ਸੀ, ਪਰ ਹੁਣ ਵਿਵਸਥਾ ਅਤੇ ਸੰਗਠਨ ਵੀ ਸ਼ੁਰੂ ਹੋ ਗਿਆ।

ਉਨ੍ਹਾਂ ਉਸ ਵੇਲੇ ਉਹੀ ਨਾ-ਮਿਲਵਰਤਨ ਦਾ ਪ੍ਰਚਾਰ ਸ਼ੁਰੂ ਕੀਤਾ, ਜੋ ੧੯੨੦ ਵਿਚ ਮਹਾਤਮਾ ਗਾਂਧੀ ਨੇ ਕੀਤਾ ਸੀ। ਉਨ੍ਹਾਂ ਦੀ ਨਾ ਮਿਲਵਰਤਣ ਮਹਾਤਮਾ ਦੀ ਨਾ ਮਿਲਵਰਤਣ ਤੋਂ ਵੀ ਕਈ ਗਲਾਂ ਵਿਚ ਵਧ ਕੇ ਸੀ। ਅਦਾਲਤਾਂ ਦਾ ਬਈਕਾਟ, ਆਪਣੀਆਂ ਪੰਚਾਇਤਾਂ ਦੀ ਕਾਇਮੀ, ਸਰਕਾਰੀ ਤਾਲੀਮ ਦਾ ਬਾਈਕਾਟ, ਬਦੇਸ਼ੀ ਸਰਕਾਰ ਦੇ ਪੂਰੇ ਬਾਈਕਾਟ ਨਾਲ ਰੇਲ, ਤਾਰ ਅਤੇ ਡਾਕ ਦੇ ਬਾਈਕਾਟ ਦਾ ਵੀ ਪਰਚਾਰ ਕੀਤਾ। ਉਸ ਵੇਲੇ ਦੇਸ਼ ਇੰਨਾ ਸਾਹ-ਸੱਤ ਹੀਣ ਹੋ ਕੇ ਉਨ੍ਹਾਂ ਚੀਜ਼ਾਂ ਉਤੇ ਇਨਾ ਨਿਰਭਰ ਹੋ ਗਿਆ ਸੀ ਕਿ ਉਨ੍ਹਾਂ ਦੇ ਬਾਈਕਾਟ ਦੀ ਗਲ ਸੋਚੀ ਵੀ ਨਹੀਂ ਸੀ ਜਾ ਸਕਦੀ। ਇਸ ਤਰ੍ਹਾਂ ਉਨ੍ਹਾਂ ਡਾਕ ਦਾ ਪਰਬੰਧ ਆਪਣਾ ਇੰਨਾ ਚੰਗਾ ਕਰ ਲਿਆ ਸੀ ਕਿ ਭਾਈ ਪਰਮ ਨੰਦ ਦੇ ਲੇਖ ਅਨੁਸਾਰ ਉਨ੍ਹਾਂ ਦੀ ਡਾਕ ਸਰਕਾਰੀ ਡਾਕ ਨਾਲੋਂ ਸ਼ਤਾਬੀ ਪਹੁੰਚਦੀ ਸੀ। ਇਨ੍ਹਾਂ ਗੱਲਾਂ ਦੇ ਨਾਲ ਸਾਦਾ ਪਹਿਰਾਵੇ ਅਤੇ ਸਵਦੇਸ਼ੀ ਪੁਸ਼ਾਕ ਪਹਿਨਣ ਦਾ ਜ਼ੋਰ ਨਾਲ ਉਪਦੇਸ਼ ਹੁੰਦਾ ਸੀ। ਪਰਚਾਰ ਦਾ ਕੰਮ ਇੰਨੀ ਦੇਰ ਨਾ ਹੋ ਸਕਿਆ ਤੇ ਸਰਕਾਰ ਇਸ ਉਤੇ ਕਰੜੀ ਨਜ਼ਰ ਰਖਣ ਲਗੀ। ਉਸ ਨੂੰ ਇਸ ਪ੍ਰਚੰਡ ਅੰਦੋਲਨ ਨੂੰ ਨੱਪ ਦੇਣ ਦੀ ਚਿੰਤਾ ਹੋ ਰਹੀ। ......

ਨਾਮਧਾਰੀਆਂ ਦੇ ਡਾਕ ਪਰਬੰਧ ਬਾਰੇ ਉਸ ਵੇਲੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਮੇਜਰ ਪਰਕਿਨਜ਼ ਨੇ ਆਪਣੀ ਰਿਪੋਰਟ ਵਿਚ ਇਵੇਂ ਲਿਖਿਆ:

ਕੂਕਿਆਂ ਜਾਂ ਸੰਤ ਖਾਲਸਿਆਂ ਦਾ ਆਪਸ ਦੀ ਡਾਕ ਦਾ ਆਪਣਾ ਹੀ ਨਿਜੀ ਪ੍ਰਬੰਧ ਹੈ, ਜੋ ਬਹੁਤ ਹੀ ਸਲਾਘਾ ਯੋਗ ਯੁਕਤੀ ਨਾਲ ਸੰਗਠਨ ਕੀਤਾ ਹੋਇਆ ਹੈ। ਖੁਫ਼ੀਆ ਹੁਕਮ ਜਾਂ ਹਦਾਇਤਾਂ ਉਸੇ ਤਰ੍ਹਾਂ ਸੁਰੱਖਿਤ ਭੇਜੀਆਂ ਜਾਂਦੀਆਂ ਹਨ, ਜਿਸ ਤਰ੍ਹਾਂ ਪੁਰਾਣੇ ਸਮਿਆਂ ਵਿਚ ਸਕਾਟਲੈਂਡ ਦੇ ਲੋਕੀ ਕੀਤਾ ਕਰਦੇ ਸਨ। ਇਕ ਪਿੰਡ ਵਾਲਾ ਕੂਕਾ ਦੂਸਰੇ ਕੂਕੇ ਦੇ ਸੰਦੇਸ਼ ਜਾਂ ਚਿਠੀ ਉਸ ਪਿੰਡ ਵਿਚ ਲਿਆਉਂਦੇ ਸਾਰ ਹੀ, ਇਕ ਦਮ ਸਭ ਕੰਮ ਕਾਰ ਛੱਡ ਕੇ ਦੂਸਰੇ ਨੀਯਤ ਹਰਕਾਰੇ ਵਲ ਜਾਂ ਆਪ ਹੀ ਦੂਸਰੀ ਮੰਜ਼ਲ ਵਲ ਨੂੰ ਦੌੜ ਪੈਂਦਾ ਹੈ। ਸਾਰੇ ਕੰਮ ਵਿਚਕਾਰ ਹੀ ਛੱਡ ਦਿੰਦਾ ਹੈ। ਜੇ ਰੋਟੀ ਖਾਂਦਾ ਹੋਵੇ, ਤਦ ਦੂਜੀ ਗਰਾਹੀ ਨਹੀਂ ਪਾਂਦਾ। ਨਾ ਹੀ ਪਹਿਲੇ ਹਰਕਾਰੇ ਤੋਂ ਕੋਈ ਸਵਾਲ ਪੁਛਦਾ ਹੈ। ਜ਼ਰੂਰੀ ਗਲਾਂ ਕਾਗਜ਼ ਤੇ ਲਿਖਕੇ, ਚਿਠੀ ਦੀ ਸ਼ਕਲ ਵਿਚ ਨਹੀਂ ਸਗੋਂ ਸੰਦੇਸ਼ ਰਾਹੀਂ ਜ਼ਬਾਨੀ ਭੇਜੀਆਂ ਜਾਂਦੀਆਂ ਹਨ। ਇਨ੍ਹਾਂ ਚਿਠੀਆਂ ਪਤਰਾਂ ਨੂੰ ਲਿਆਉਣ ਅਤੇ ਲੈਜਾਵਣ ਲਈ ਕੂਕੇ ਜਰਨੈਲੀ ਸੜਕ ਜਾਂ ਆਮ ਰਸਤੇ ਨਹੀਂ ਵਰਤਦੇ ਸਗੋਂ ਆਪਣੇ ਹੀ ਮਿਥੇ ਹੋਏ ਰਾਹੀਂ ਜਾਂਦੇ ਹਨ।"

ਇਸ ਸਮੇਂ ਸਰਕਾਰ ਨੂੰ ਵੀ ਰਿਪੋਰਟਾਂ ਮਿਲਣੀਆਂ ਸ਼ੁਰੂ ਹੋ ਗਈਆਂ ਸਨ ਕਿ ਕੂਕਿਆਂ ਦਾ ਪਰਚਾਰ ਸਰਕਾਰ ਵਿਰੋਧੀ ਹੈ।

ਸਿਆਲਕੋਟ ਦੇ ਡਿਪਟੀ ਕਮਿਸ਼ਨਰ ਮਿਸਟਰ ਮੈਕਨਾਬ ਨੇ ੫ ਅਪਰੈਲ ੧੮੬੩ ਨੂੰ ਕੂਕਿਆਂ ਸੰਬੰਧੀ ਪਹਿਲੀ ਰਿਪੋਰਟ ਸਰਕਾਰ ਨੂੰ ਦੇਂਦਿਆਂ ਲਿਖਿਆ ਕਿ:

ਲੁਧਿਆਣੇ ਜ਼ਿਲੇ ਦਾ ਇਕ ਬਜ਼ੁਰਗ ਸਿੱਖ ੨੦੦ ਆਦਮੀਆਂ ਨਾਲ ਫਿਰ ਰਿਹਾ ਹੈ। ਉਹ ਇਹਨਾਂ ਲੋਕਾਂ ਨੂੰ ਰਾਤ ਡਰਿਲ ਕਰਾਉਂਦਾ ਹੈ। ਬੰਦੂਕਾਂ ਦੀ ਥਾਂ ਲਾਠੀਆਂ ਫੜਾ ਕੇ। ਉਹ ਡੀਂਗ ਮਾਰਦਾ ਹੈ ਕਿ ਉਸ ਦੇ ਪੰਜ ਹਜ਼ਾਰ ਚੇਲੇ ਹਨ ਅਤੇ ਉਹ ਕਿਸੇ ਹਾਕਮ ਦੀ ਈਨ ਨਹੀਂ ਮੰਨਦਾ।

ਇਸ ਰਿਪੋਰਟ ਬਾਅਦ ਸਰਕਾਰ ਨੇ ਸਭ ਜ਼ਿਲ੍ਹਾ ਅਧਿਕਾਰੀਆਂ ਨੂੰ ਕੂਕਿਆਂ ਤੇ ਕਰੜੀ ਨਜ਼ਰ ਰਖਣ ਦੀ ਹਦਾਇਤ ਕਰ ਦਿਤੀ।

੨ ਤੇ ੩ ਜੂਨ ੧੮੬੩ ਨੂੰ ਗੁਰੂ ਰਾਮ ਸਿੰਘ ਜੀ ਨੇ ਨਾਮਧਾਰੀਆਂ ਵਿਚ ਸਾਦੇ ਸਸਤੇ ਦਾਜ ਦਹੇਜ ਰਹਿਤ ਅੰਤਰ-ਜਾਤੀ ਸਮੂਹਕ ਅਨੰਦ ਕਾਰਜਾਂ ਦੀ ਰੀਤ ਚਾਲੂ ਕਰਨ ਵਾਸਤੇ ਪਿੰਡ ਖੋਟੇ ਜ਼ਿਲਾ ਫਿਰੋਜ਼ਪੁਰ ਵਿਚ ਇਕ ਮੇਲਾ ਕੀਤਾ। ਇਸ ਸਮੇਂ ਬਾਘੇ ਪੁਰਾਣੇ ਦੇ ਥਾਣੇ ਵਿਚ ਥਾਣੇਦਾਰ ਨੇ ਇਕ ਰਿਪੋਰਟ ਦਰਜ ਕਰਵਾਈ।

"ਦੋ ਤਿੰਨ ਦਿਨ ਤੋਂ ਰਾਮ ਸਿੰਘ ਅਤੇ ਉਸਦੇ ੫੦੦ ਪੈਰੋਕਾਰ ਖੋਟੇ ਪਿੰਡ ਇਕੱਠੇ ਹੋਏ ਹਨ ਅਤੇ ਉਨ੍ਹਾਂ ਦੇ ਚਾਲੇ ਵਖਰੇ ਜਿਹੇ ਹੀ ਜਾਪਦੇ ਹਨ। ਉਹ ਸਰਕਾਰ ਵਿਰੁਧ ਗਲਾਂ ਕਰਦੇ ਹਨ, ਉਹ ਕਹਿੰਦੇ ਹਨ ਕਿ ਛੇਤੀ ਹੀ ਸਾਰਾ ਮੁਲਕ



੧੭ ਜਨਵਰੀ ੧੮੭੨ ਨੂੰ ਸ੍ਰੀ ਭੈਣੀ ਸਾਹਿਬ ਤੋਂ ਜਲਾਵਤਨੀ ਲਈ ਸਤਿਗੁਰੂ ਰਾਮ ਸਿੰਘ ਜੀ ਅਤੇ ਮੁਖੀ ਸੂਬੇ ਗੱਡੇ ਤੇ ਸਵਾਰ ਹੋ ਕੇ ਚਲੇ

ਉਨ੍ਹਾਂ ਦਾ ਹੋ ਜਾਵੇਗਾ। ਉਨ੍ਹਾਂ ਪਿਛੇ ਸਵਾ ਲਖ ਆਦਮੀ ਹੋਵੇਗਾ। ਮਾਮਲੇ ਵਜੋਂ ਉਹ ਕਿਸਾਨਾਂ ਤੋਂ ਸਿਰਫ ਪੈਦਾਵਾਰ ਦਾ ਪੰਜਵਾਂ ਹਿੱਸਾ ਹੀ ਲਿਆ ਕਰਨਗੇ।

ਕੂਕਿਆਂ ਦੇ ਪਰਚਾਰ ਉਤੇ ਸਰਕਾਰ ਵਲੋਂ ਪੂਰਨ ਪਾਬੰਦੀ, ਲਾ ਦਿਤੀ ਗਈ ਅਤੇ ਮੇਲਾ ਪੁਲਿਸ ਦਖਲ ਨਾਲ ਬਰਖਾਸਤ ਕੀਤਾ ਗਿਆ।

ਇਸ ਸਮੇਂ ਜੇਨਰਲ ਸੈਕ ਔਂਡਰੀਉ ਡੀ. ਆਈ. ਜੀ. ਹੋਂਜ ਦਿਕ ਨੇ ੯ ਜੂਨ ਦੀ ਰਿਪੋਰਟ ਵਿਚ ਲਿਖਿਆ ਕਿ "ਗੁਰੂ ਰਾਮ ਸਿੰਘ ਦੇ ਪਰਚਾਰ ਨੇ ਪੰਜਾਬ ਵਿਚ ਬੜੀ ਵੱਡੀ ਤਰਥੱਲੀ ਮਚਾ ਦਿਤੀ ਹੈ।"

ਸਰਕਾਰ ਨੇ ਕਈ ਵਾਰ ਪਾਬੰਦੀਆਂ ਲਾਈਆਂ ਅਤੇ ਹਟਾਈਆਂ ਪਰ ਕੂਕਿਆਂ ਦੀਆਂ ਸਰਗਰਮੀਆਂ ਵਧਦੀਆਂ ਹੀ ਗਈਆਂ। ਗੁਰੂ ਰਾਮ ਸਿੰਘ ਜੀ ਨੇ ਆਪਣੇ ੨੨ ਖਾਸ ਮੁਖੀਆਂ ਜਿਨ੍ਹਾਂ ਨੂੰ ਸੂਬੇ ਕਿਹਾ ਜਾਂਦਾ ਸੀ, ਰਾਹੀਂ ਸਾਰੇ ਦੇਸ਼ ਵਿਚ ਪਰਚਾਰ ਦੀ ਧੂਮ ਮਚਾ ਦਿਤੀ ਅਤੇ ਅੰਮ੍ਰਿਤਸਰ ਦੀ ਦੀਵਾਲੀ ਅਤੇ ਅਨੰਦਪੁਰ ਦੇ ਹੋਲਿਆਂ ਤੇ ਹਜ਼ਾਰਾਂ ਨਾਮਧਾਰੀ ਪੁਜੇ ਸਨ। ਰਿਪੋਰਟਾਂ ਅਨੁਸਾਰ ਸਤ ਲਖ ਲੋਕ ਗੁਰੂ ਰਾਮ ਸਿੰਘ ਦੇ ਝੰਡੇ ਹੇਠ ਇਕੱਤਰ ਹੋ ਗਏ ਸਨ।

ਇਸੇ ਸਮੇਂ ਦੌਰਾਨ ਗੁਰੂ ਰਾਮ ਸਿੰਘ ਜੀ ਨੇ ਕਸ਼ਮੀਰ ਨੇਪਾਲ ਅਫਗਾਨਿਸਤਾਨ ਭੂਟਾਨ ਅਤੇ ਰੂਸ ਦੀਆਂ ਸਰਕਾਰਾਂ ਨਾਲ ਸੰਪਰਕ ਸਥਾਪਤ ਕੀਤੇ। ਕਸ਼ਮੀਰ ਵਿਚ ਇਕ ਕੂਕਾ ਰਜਮੰਟ ਹੀ ਖੜੀ ਕੀਤੀ ਗਈ। ਨੇਪਾਲ ਸਰਕਾਰ ਵਲ ਇਕ ਸਦ-ਭਾਵਨਾ ਵਫਦ ਭੇਜਿਆ ਗਿਆ ਜਿਸਦੀ ਉਥੇ ਸ਼ਾਹੀ ਆਓ ਭਗਤ ਕੀਤੀ ਗਈ ਅਤੇ ਤੋਹਫਿਆਂ ਤੇ ਵਿਚਾਰਾਂ ਦਾ ਆਦਾਨ ਪ੍ਰਦਾਨ ਕੀਤਾ ਗਿਆ।

ਜਿਥੇ ਸਰਕਾਰ ਇਹਨਾਂ ਸਾਰੀਆਂ ਗਲਾਂ ਤੋਂ ਭੈ-ਭੀਤ ਹੋ ਰਹੀ ਸੀ ਉਥੇ ਕੂਕਿਆਂ ਦੇ ਦੀਵਾਨਾਂ ਵਿਚ ਖੁਲ੍ਹੇ ਆਮ ਇਹ ਸ਼ਬਦ ਪੜ੍ਹੇ ਜਾਂਦੇ ਸਨ :

—ਅਸਾਂ ਹਿੰਦ ਵਿਚ ਗ਼ਦਰ ਮਚਾਉਣਾ ਕਢਣਾ
ਫਿਰੰਗੀਆਂ ਨੂੰ।
—ਨਹੀਂ ਰਖਣੀ ਸਰਕਾਰ ਗੋਰੀ ਨਹੀਂ ਰਖਣੀ।
—ਨੱਸੇ ਜਾਣ ਫਰੰਗੀ ਵਣੋਂ ਪੁੰਗਰੂ।
—ਦਿਨ ਤਾਂ ਰਹਿ ਗਏ ਥੋੜੇ ਹੁਣ ਕੀ ਵੇਖਦੇਂ
ਨੱਸੇ ਜਾਂਦੇ ਗੋਰੇ ਹੁਣ ਕੀ ਵੇਖਦੇਂ।

ਹੁਣ ਅੰਗਰੇਜ਼ ਸਰਕਾਰ ਬਹਾਨਿਆਂ ਦੀ ਭਾਲ ਵਿਚ ਵਿਚ ਸੀ ਜਿਸ ਰਾਹੀਂ ਇਸ ਲਹਿਰ ਤੇ ਮਾਰੂ ਵਾਰ ਕੀਤਾ ਜਾਵੇ। ਇਹ ਸਮਾਂ ਵੀ ਆ ਗਿਆ।

ਸੰਨ ੧੮੭੧ ਨੂੰ ਗਊ ਹਤਿਆ ਦੇ ਮਾਮਲੇ ਵਿਚ

ਅੰਮ੍ਰਿਤਸਰ ਰਾਇਕੋਟ ਆਦਿ ਥਾਵਾਂ ਤੇ ਬੁੱਚੜਾਂ ਨੂੰ ਕਤਲ ਕਰਕੇ ਕੁਝ ਕੂਕੇ ਸਿਖਾਂ ਨੇ ਅੰਗਰੇਜ਼ੀ ਸਰਕਾਰ ਨੂੰ ਖੁਲ੍ਹਾ ਚੈਲੰਜ ਦੇ ਦਿਤਾ।

ਆਪਣੇ ਉੱਚੇ ਚਰਿਤਰ ਦਾ ਮੁਜ਼ਾਹਰਾ ਕਰਦਿਆਂ ਕੂਕਿਆਂ ਨੇ ਤਾਂ ਗੁਰੂ ਰਾਮ ਸਿੰਘ ਜੀ ਦੇ ਆਦੇਸ਼ਾਂ ਤੇ ਚਲਦਿਆਂ ਅੰਮ੍ਰਿਤਸਰ ਅਦਾਲਤ ਵਿਚ ਪੇਸ਼ ਹੋ ਕੇ ਬੇਦੋਸ਼ਿਆਂ ਨੂੰ ਛੁਡਵਾ ਕੇ ਆਪ ਫਾਂਸੀ ਕਬੂਲ ਕੀਤੀ ਪਰ ਦੂਸਰੇ ਬੰਨੇ ਰਾਇਕੋਟ ਕੇਸ ਵਿਚ ਇਕ ਨਾਮਧਾਰੀ ਸਿੰਘ ਨੂੰ ਬੇਦੋਸ਼ੇ ਨੂੰ ਹੀ ਫਾਹੇ ਲਾਇਆ ਗਿਆ। ਥੋੜੇ ਦਿਨ ਪਿਛੋਂ ਮਾਲੇਰ ਕੋਟਲੇ ਦਾ ਮਸ਼ਹੂਰ ਭਿਆਨਕ ਸਾਕਾ ਵਾਪਰ ਗਿਆ।

੧੭-੧੮ ਜਨਵਰੀ ੧੮੭੨ ਨੂੰ ਮਲੇਰਕੋਟਲੇ ਦੇ ਲਾਗਲੇ ਰੱਕੜ ਵਿਚ ਹਜ਼ਾਰਾਂ ਭੌ-ਭੀਤ ਲੋਕਾਂ ਦੀ ਭੀੜ ਸਾਹਮਣੇ ੬੫ ਨਾਮਧਾਰੀ ਸੂਰਬੀਰਾਂ ਨੂੰ ਤੋਪਾਂ ਦੇ ਗੋਲਿਆਂ ਨਾਲ ਉਡਾ ਦਿਤਾ ਗਿਆ ਮਿਸਟਰ ਕਾਵਨ ਨੇ ਇਹ ਕਾਰਾ ਬਗੈਰ ਮੁਕਦਮਾ ਚਲਾਇਆ ਹੀ ਕੀਤਾ।

ਇਸੇ ਹੀ ਦਿਨ ਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਮੁਖੀ ਸੂਬਿਆਂ ਨੂੰ ਸ੍ਰੀ ਭੈਣੀ ਸਾਹਿਬ ਤੋਂ ਗ੍ਰਿਫਤਾਰ ਕਰ ਕੇ ਬੰਗਾਲ ਰੈਗੂਲੇਸ਼ਨ ਐਕਟ ੧੮੧੮ ਦੀ ਧਾਰਾ ਤਿੰਨ ਅਧੀਨ ਬਗੈਰ ਮੁਕਦਮਾ ਚਲਾਇਆਂ ਤੇ ਬਗੈਰ ਦੋਸ਼ ਸਾਬਤ ਕੀਤਿਆਂ ਬਰਮਾ ਦੇਸ਼ ਵਿਚ ਜਲਾਵਤਨ ਕੀਤਾ ਗਿਆ। ਨਾਲੇ ਗਰਾਮੀ ਨਾਮਧਾਰੀ ਨੇਤਾਵਾਂ ਨੂੰ ਮੌਲਮੀਨ ਰੰਗੂਨ,(ਬਰਮਾ) ਅਦਨ(ਅਰਬ) ਚੁਨਾਰ, ਅਸੀਰ ਗੜ ਅਤੇ ਹਜ਼ਾਰੀ ਬਾਗ ਦੀਆਂ ਜੇਲ੍ਹਾਂ ਵਿਚ ਡੱਕਿਆ ਗਿਆ ਅਤੇ ਸਮੁਚਾ ਨਾਮਧਾਰੀ ਪੰਥ ਗੈਰ ਕਨੂੰਨੀ ਕਰਾਰ ਦੇ ਕੇ ਪਿੰਡ ਪਿੰਡ ਜੂਹ-ਬੰਦ ਕਰ ਦਿਤਾ ਗਿਆ। ਤਲਾਸ਼ੀਆਂ ਕੁਰਕੀਆਂ ਜੁਰਮਾਨਿਆਂ ਅਤੇ ਕੈਦਾਂ ਦਾ ਅਤੁਟ ਸਿਲਸਿਲਾ ਚਲ ਪਿਆ। ਗੁਰਦੁਆਰਾ ਭੈਣੀ ਸਾਹਿਬ ਦੇ ਦਰਾਂ ਮੂਹਰੇ ਪੰਜਾਹ ਸਾਲ ਤਕ ਪੁਲੀਸ ਦੀ ਸਪੈਸ਼ਲ ਚੌਕੀ ਕਾਇਮ ਰਖੀ ਗਈ।

ਗੁਰੂ ਰਾਮ ਸਿੰਘ ਦੇ ਪ੍ਰਦੇਸ ਗਵਨ ਬਾਦ ਕੂਕੇ ਉਹਨਾ ਨੂੰ ਮਿਲਣ ਬਰਮਾ ਜਾਂਦੇ ਤਾਂ ਰਾਹ 'ਵਿਚ ਸਮੁੰਦਰ ਵਿਚ ਡੋਬ ਦਿਤੇ ਜਾਂਦੇ। ਇਸ ਸਮੇਂ ਗੁਰੂ ਰਾਮ ਸਿੰਘ ਜੀ ਦੇ ਛੋਟੇ ਭਾਈ ਗੁਰੂ ਹਰੀ ਸਿੰਘ ਨੇ ਆਪਣਾ ਗੁਪਤ ਸੰਪਰਕ ਇਕ ਪਾਸੇ ਤਾਂ ਬਰਮਾ ਵਿਚ ਗੁਰੂ ਰਾਮ ਸਿੰਘ ਨਾਲ ਰਖਿਆ ਤੇ ਦੂਸਰੇ ਪਾਸੇ ਰੂਸੀ ਤੁਰਕਸਤਾਨ ਵਲ ਸੂਬਾ ਗੁਰਚਰਨ ਸਿੰਘ ਨੂੰ ਭੇਜਿਆ। ਇਸ ਸਮੇਂ ਹੀ ਕੂਕਿਆਂ ਨੇ ਪੰਜਾਬ ਦੇ ਜਲਾਵਤਨ ਮਹਾਰਾਜਾ ਦਲੀਪ ਸਿੰਘ ਤਕ ਵੀ ਇੰਗਲੈਂਡ ਵਿਚ ਪਹੁੰਚ ਕੀਤੀ ਤੇ ਉਸ ਨੂੰ ਦੇਸ਼ ਪਰਤਨ ਦਾ ਸੱਦਾ ਦਿਤਾ।

ਕੂਕਿਆਂ ਨੂੰ ਆਪਣੇ ਵਲ ਖਿਚਣ ਵਾਸਤੇ ਅੰਗਰੇਜ਼ ਨੇ ਯਤਨ ਕਰਦਿਆਂ ਗੁਰੂ ਹਰੀ ਸਿੰਘ ਜੀ ਨੂੰ ਲੰਗਰ ਵਾਸਤੇ ੨੫੦੦ ਏਕੜ ਜ਼ਮੀਨ ਦੇਣ ਦੀ ਪੇਸ਼ਕਸ਼ ਕੀਤੀ ਪਰ ਇਹ ਕਹਿੰਦਿਆਂ ਇਹ ਪੇਸ਼ਕਸ਼ ਠੁਕਰਾ ਦਿਤੀ ਕਿ ਸਾਡਾ ਤਾਂ ਸਾਰਾ ਦੇਸ਼ ਹੈ ਸਾਡੀ ਚੀਜ਼ ਸਾਨੂੰ ਹੀ ਦਾਨ ਕਰ ਰਹੇ ਹੋ ?

੧੯੧੪ ਦੀ ਵਡੀ ਜੰਗ ਵੇਲੇ ਭਰਤੀ ਦੇ ਹੱਕ ਵਿਚ ਮਦਦ ਦੇਣ ਦੇ ਬਦਲੇ ਅੰਗਰੇਜ਼ ਨੂੰ ਉਸ ਵਕਤ ਦੇ ਨਾਮਧਾਰੀ ਰਾਹਨੁਮਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮੜ ਜ਼ਮੀਨ ਦੀ ਪੇਸ਼ਕਸ਼ ਕੀਤੀ ਪਰ ਉਹਨਾਂ ਵੀ ਇਹ ਕਬੂਲ ਨਾ ਕੀਤੀ।

ਜਦੋਂ ਮਹਾਤਮਾ ਗਾਂਧੀ ਦੀ ਅਗਵਾਈ ਵਿਚ ਕਾਂਗਰਸ ਨੇ ਗੁਰੂ ਰਾਮ ਸਿੰਘ ਦੇ ਰਸਤੇ ਤੇ ਚਲਦਿਆਂ ਨਾ-ਮਿਲਵਰਤਨ ਦੀ ਲਹਿਰ ਚਲਾਈ ਤਾਂ ਕੂਕੇ ਵੱਡੀ ਗਿਣਤੀ ਵਿਚ ਇਸ ਨਾਲ ਸ਼ਾਮਲ ਹੋ ਗਏ। ਮੋਰਚਿਆਂ ਦੇ ਡਿਕਟੇਟਰ ਰਹੇ ਅਤੇ ਪਿਕਟਿੰਗ ਕੀਤੀ

੧੯੨੯ ਨੂੰ ਲਹੌਰ ਕਾਂਗਰਸ ਸੈਸ਼ਨ ਵਿਚ ਸੰਪੂਰਨ ਆਜ਼ਾਦੀ ਦਾ ਮਤਾ ਪਾਸ ਕੀਤਾ ਗਿਆ ਇਸ ਸੈਸ਼ਨ ਦੀ ਸਫਲਤਾ ਵਾਸਤੇ ਕੂਕਿਆਂ ਲੰਗਰ ਦਾ ਪ੍ਰਬੰਧ ਕੀਤਾ ਅਤੇ ਜਲੂਸ ਵਾਸਤੇ ਘੋੜਿਆਂ ਦਾ ਪ੍ਰਬੰਧ ਕੀਤਾ।

ਕੂਕਾ ਲਹਿਰ ਨੇ ਹੋਰ ਦੇਸ਼ ਭਗਤ ਅੰਦੋਲਨਾਂ ਨੂੰ ਵੀ ਪਰਭਾਵਤ ਕੀਤਾ। ਗ਼ਦਰ ਪਾਰਟੀ ਦੇ ਬਾਨੀ ਪਰਧਾਨ ਬਾਬਾ ਸੋਹਨ ਸਿੰਘ ਭਕਨਾ ਵੀ ਨਾਮਧਾਰੀ ਲਹਿਰ ਤੋਂ ਹੀ ਪ੍ਰੇਰਿਤ ਸਨ ਤੇ ਕਈ ਵਾਰ ਭੈਣੀ ਸਾਹਿਬ ਆ ਚੁਕੇ ਸਨ।

ਸੰਨ ੧੯੩੮ ਦੇ ਇਕ ਲੇਖ ਵਿਚ ਪੰਡਿਤ ਜਵਾਹਰ ਲਾਲ ਨਹਿਰੂ ਨੇ ਕਿਹਾ ਸੀ।

"ਸ੍ਰੀ ਸਤਿਗੁਰੂ ਰਾਮਸਿੰਘ ਜੀ ਨੇ ਆਪਣੀ ਮਾਤਰ ਭੂਮੀ ਨੂੰ ਸੁਤੰਤਰਤਾ ਦਿਲਾਣ ਲਈ ਅੱਜ ਤੋਂ ਪੌਣੀ ਸਦੀ ਪਹਿਲਾਂ ਜੋ ਮਹਾਨ ਗੌਰਵਸ਼ਾਲੀ ਪਰੀਸ਼੍ਰਮ ਕੀਤਾ ਉਸ ਦੀ ਮਹਾਨਤਾ ਤੋਂ ਕੋਈ ਹਿੰਦੁਸਤਾਨੀ ਵੀ ਇਨਕਾਰ ਨਹੀਂ ਕਰ ਸਕਦਾ।"

ਸੱਚ ਮੁਚ ਹੀ ਕੂਕਾ ਲਹਿਰ ਦੀ ਆਜ਼ਾਦੀ ਅੰਦੋਲਨ ਤੇ ਡੂੰਘੀ ਛਾਪ ਹੈ।

ਆਕਾਸ਼ਬਾਣੀ ਜਲੰਧਰ ਦੇ
ਧੰਨਵਾਦ ਸਹਿਤ

# ਭੈਣੀ ਸਾਹਿਬ ਦੀਆਂ ਕੁਝ ਯਾਦਾਂ

—ਸੰਤੋਖ ਸਿੰਘ ਧੀਰ

ਭੈਣੀ ਸਾਹਿਬ ਸ੍ਰੀ ਸਤਿਗੁਰੂ ਰਾਮ ਸਿੰਘ ਦਾ ਨਗਰ ਹੈ ਜੋ ਨਾਮਧਾਰੀ ਲਹਿਰ ਦੇ ਮਹਾਨ ਗੁਰੂ ਹੋਏ ਹਨ। ਆਪਣੀ ਪਹਿਲੀ ਉਮਰ ਵਿਚ ਦੋ ਤਿੰਨ ਵਾਰ ਮੈਨੂੰ ਭੈਣੀ ਸਾਹਿਬ ਜਾਣ ਦਾ ਮੌਕਾ ਮਿਲਿਆ। ਬੜੀਆਂ ਹੀ ਸੁਗੰਧਤ ਅਤੇ ਮਿੱਠੀਆਂ ਯਾਦਾਂ, ਭੈਣੀ ਸਾਹਿਬ ਦੀਆਂ, ਮੇਰੇ ਦਿਲ ਵਿਚ, ਉਸੇ ਤਰ੍ਹਾਂ ਹੀ, ਅਜੇ ਵੀ ਵਸੀਆਂ ਹੋਈਆਂ ਹਨ। ਜਦੋਂ ਇਹ ਯਾਦਾਂ ਆਉਂਦੀਆਂ ਹਨ, ਮੈਨੂੰ ਆਪਣੇ ਆਪ ਕੋਲੋਂ ਧਰਮ ਦੀ ਸੁੱਚੀ ਵਾਸ਼ਨਾ ਜਿਹੀ ਸੁਗੰਧੀ ਆਉਣ ਲਗ ਪੈਂਦੀ ਹੈ। ਅਗਨੀ ਵਿਚ ਸੜੇ ਘਿਉ ਦੇ ਧੁਖਣ ਜਿਹੀ ਅਰੰਗ ਸੁਗੰਧੀ।

ਮੇਰੇ ਪਿਤਾ (ਗਿਆਨੀ ਈਸ਼ਰ ਸਿੰਘ ਦਰਦ) ਨਾਮਧਾਰੀ ਲਹਿਰ ਦੇ ਪ੍ਰਸ਼ੰਸਕ ਸਨ ਤੇ ਸਤਿਗੁਰੂ ਪ੍ਰਤਾਪ ਸਿੰਘ ਦੀ ਬੜੀ ਹੀ ਇੱਜ਼ਤ ਕਰਦੇ ਸਨ। ਉਂਜ ਤਾਂ ਉਹ ਅਕਾਲੀ ਸਨ ਤੇ ਬਹੁਤ ਕਰਕੇ ਕਾਲੀ ਜਾਂ ਨੀਲੀ ਪੱਗ ਬੰਨ੍ਹਦੇ ਸਨ, ਪਰ ਨਾਮਧਾਰੀ ਲਹਿਰ ਵਲੋਂ ਅੰਗਰੇਜ਼ੀ ਸਾਮਰਾਜ ਵਿਰੁਧ ਕੀਤੇ ਗਏ ਸੰਗਰਾਮ ਦੀ ਉਹ ਬੜੀ ਹੀ ਕਦਰ ਕਰਦੇ ਸਨ। ਦੇਸ਼ ਭਗਤ ਕੂਕਿਆਂ ਦਾ, ਕੇਵਲ ਦੇਸ਼ ਭਗਤੀ ਕਾਰਨ, ਤੋਪਾਂ ਨਾਲ ਉਡਾਏ ਜਾਣਾ; ਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰ ਦਿਤੇ ਜਾਣਾ; ਸਵਦੇਸ਼ੀ ਦਾ ਪਰਚਾਰ; ਬਦੇਸ਼ੀ ਮਾਲ ਦਾ ਬਾਈਕਾਟ; ਅੰਗਰੇਜ਼ ਦੀਆਂ ਅਦਾਲਤਾਂ ਤੇ ਰੇਲਾਂ ਆਦਿ ਦਾ ਬਾਈਕਾਟ; ਇਹ ਸਾਰਾ ਕੁਝ ਅੰਗਰੇਜ਼ੀ ਸਾਮਰਾਜ ਵਿਰੁਧ ਵਿਦਰੋਹ ਸੀ। ਵਿਦਰੋਹੀ ਗੁਰੂ ਰਾਮ ਸਿੰਘ ਨੇ, ਪਹਿਲੀ ਵਾਰ, ਪੰਜਾਬ ਵਿਚੋਂ, ਅੰਗਰੇਜ਼ੀ ਸਾਮਰਾਜ ਵਿਰੁਧ ਆਵਾਜ਼ ਉੱਚੀ ਕੀਤੀ ਸੀ। ਨਾਮਧਾਰੀ ਲਹਿਰ ਤੇ ਬਾਬਾ ਰਾਮ ਸਿੰਘ ਜੀ ਦੇ ਇਹਨਾਂ ਵਿਦਰੋਹੀ ਕਾਰਜਾਂ ਨੇ ਮੇਰੇ ਪਿਤਾ ਨੂੰ ਆਪਣੇ ਵਲ ਕੁਝ ਮੋਹ ਜਿਹਾ ਲਿਆ ਹੋਇਆ ਸੀ। ਇਸ ਲਈ ਉਹ ਭੈਣੀ ਸਾਹਿਬ—ਨਾਮਧਾਰੀ ਲਹਿਰ ਦੇ ਕੇਂਦਰ—ਆਉਂਦੇ ਜਾਂਦੇ ਰਹਿੰਦੇ ਸਨ।

ਪਹਿਲੀ ਵਾਰ ਮੈਂ ਸੰਨ ਚਾਲੀ ਵਿਚ ਭੈਣੀ ਸਾਹਿਬ ਗਿਆ ਸਾਂ। ਹੋਲੇ ਦਾ ਸਮਾਗਮ ਸੀ। ਪਿੰਡੋਂ ਬਾਹਰ, ਟਿੱਬੀਆਂ ਵਿਚ, ਵਿਸ਼ਾਲ ਸ਼ਾਮਿਆਨਾ ਤੇ ਉੱਚਾ ਮੰਚ ਬਣਿਆ ਸੀ। ਚੰਨ-ਚਾਨਣੀ ਰਾਤ ਸੀ। ਸੰਧ, ਚਿੱਟੇ ਕੱਪੜਿਆਂ ਵਾਲੀ ਨਾਮਧਾਰੀ ਸਾਧ ਸੰਗਤ ਮੋਟੇ ਗਦਰਾਏ ਰੇਤੇ ਉੱਤੇ ਦੂਰ ਤਕ ਬੈਠੀ ਹੋਈ ਸੀ। ਬਿਲਕੁਲ ਚੁੱਪ ਵਾਤਾਵਰਣ। ਕੋਈ ਨਹੀਂ ਸੀ ਬੋਲਦਾ। ਮਹਾਰਾਜ ਪ੍ਰਤਾਪ ਸਿੰਘ ਜੀ ਚੰਨ ਦੀ ਚਿੱਟੀ ਚਾਨਣੀ ਜਿਹੇ ਚਿੱਟੇ ਤੇ ਉੱਜਲ ਬਸਤਰਾਂ ਵਿਚ ਮੰਚ ਉੱਤੇ ਬੈਠੇ ਸਨ। ਸਾਹਮਣੇ ਲਾਊਡ ਸਪੀਕਰ ਸੀ। ਟਿਕੀ ਹੋਈ ਰਾਤ੍ਰੀ ਵਿਚ ਦੂਰ ਤਕ ਬੈਠੀ ਸੰਗਤ ਨਾਲ ਪ੍ਰਵਚਨ ਕਰਨੇ ਸ਼ੁਰੂ ਕੀਤੇ। ਆਵਾਜ਼ ਸੀ ਕੋਈ ਉਹਨਾਂ ਦੀ! ਮਿੱਠੀ, ਮਨੋਹਰ। ਗੁਰੂ ਸਾਹਿਬਾਨ ਦੀ ਬਾਣੀ ਦੇ ਹਵਾਲੇ ਤਾਂ ਉਹ ਦਿੰਦੇ ਹੀ ਸਨ, ਪਰ ਨਾਲ ਦੀ ਨਾਲ ਸ਼ਾਹ ਹੁਸੈਨ ਤੇ ਬੁੱਲ੍ਹੇਸ਼ਾਹ ਦੀਆਂ ਕਾਫੀਆਂ ਦੇ ਹਵਾਲੇ ਵੀ ਉਹ ਦਿੰਦੇ ਸਨ। ਹਿੰਦੂ, ਮੁਸਲਮਾਨ, ਸਿੱਖ ਸਾਰੇ ਇਹਨਾਂ ਪ੍ਰਵਚਨਾਂ ਨਾਲ ਇਕ ਹੋ ਗਏ ਲਗਦੇ ਸਨ। ਤਿਆਲੀ ਸਾਲ ਹੋ ਚੁਕੇ ਹਨ, ਇਹ ਪਰਭਾਵ ਅਜੇ ਤਕ ਵੀ ਮੇਰੇ ਦਿਲ ਵਿਚ ਸੱਜਰਾ ਹੈ। ਮੈਨੂੰ ਇਸ ਤੋਂ ਦੁਧਲੀ ਧੂਫ ਜਿਹੀ ਵਾਸ਼ਨਾ ਆਉਂਦੀ ਰਹਿੰਦੀ ਹੈ।

ਭੈਣੀ ਸਾਹਿਬ ਦੀਆਂ ਕੰਧਾਂ ਉਦੋਂ ਬਿਲਕੁਲ ਕੱਚੀਆਂ ਹੁੰਦੀਆਂ ਸਨ। ਕੱਚੇ ਕੋਠਿਆਂ ਵਿਚ ਹੀ ਸਤਿਗੁਰੂ ਪ੍ਰਤਾਪ ਸਿੰਘ ਨਿਵਾਸ ਕਰਦੇ ਹੁੰਦੇ ਸਨ। ਪੱਕੀ ਇੱਟ, ਲੋਹਾ, ਸੀਮਿੰਟ ਲਾਉਣਾ ਨਹੀਂ ਚਾਹੁੰਦੇ ਸਨ। ਕਾਰਨ ਜੀਵਨ ਦੀ ਸਾਦਗੀ ਸੀ। ਲੋੜਾਂ ਸੀਮਤ ਰਖਣੀਆਂ। ਜਿਵੇਂ ਖੱਦਰ ਹੀ ਪਾਉਣਾ ਹੈ। ਇਹ ਆਪਣੇ ਭਾਰਤ ਦੇ ਅੰਤਸ਼ਕਰਣ ਦੇ ਬਿਲਕੁਲ ਨੇੜੇ ਵੀ ਰਹਿਣਾ ਸੀ। ਭਾਰਤ ਦੀ ਗਰੀਬ ਜਨਤਾ ਕਿਸ ਪਰਕਾਰ ਰਹਿੰਦੀ ਹੈ? ਇਹ ਅਧਿਆਤਮਵਾਦ ਸੀ। ਲੋਕ-ਹਿਤੂ ਅਧਿਆਤਮਵਾਦ। ਇਸ ਅਧਿਆਤਮਵਾਦ ਵਿਚ ਵਿਦਰੋਹ ਵੀ ਰਲਿਆ ਹੋਇਆ ਸੀ ਤੇ ਇਕ ਅਨੂਠਾ ਰਸ ਵੀ। ਮੇਰੇ ਉਤੇ ਭੈਣੀ ਸਾਹਿਬ ਦੀਆਂ ਇਹਨਾਂ ਪਵਿੱਤਰ ਕੱਚੀਆਂ ਕੰਧਾਂ ਦਾ ਬੜਾ ਹੀ ਡੂੰਘਾ ਅਸਰ ਪਿਆ। ਇਹ ਕੱਚੀਆਂ ਨਹੀਂ ਸਨ, ਪੱਕੀਆਂ ਸਨ। ਕਿਉਂਕਿ ਇਹ ਫੌਲਾਦ ਜਿਹੇ ਆਚਰਣ ਉਤੇ ਖਲੋਤੀਆਂ ਸਨ।

ਪਿੰਡ ਆ ਕੇ ਮੈਂ ਭੈਣੀ ਸਾਹਿਬ ਦੀਆਂ ਕੰਧਾਂ ਬਾਰੇ ਇਕ ਲੇਖ ਲਿਖਿਆ। ਨਾਂ ਸੀ: "ਭੈਣੀ ਸਾਹਿਬ ਦੀਆਂ ਕੰਧਾਂ।"

ਮੈਂ ਕਵੀ ਵੀ ਹਾਂ ਤੇ ਲੇਖਕ ਵੀ। ਅਥਵਾ ਵਾਰਤਕ ਲੇਖਕ ਵੀ। ਆਪਣੀ ਪਹਿਲੀ ਕਵਿਤਾ ਵੀ ਮੈਂ ੧੯੪੦ ਵਿਚ ਲਿਖੀ ਸੀ ਜੋ ਮੇਰੀ, ਆਪਣੀ ਪਤਨੀ ਵਲ, ਲਿਖੀ



ਲੇਖਕ—ਸ: ਸੰਤੋਖ ਸਿੰਘ ਧੀਰ

ਹੋਈ ਪਿਆਰ ਦੀ ਚਿੱਠੀ ਸੀ। ਪਰ ਮੇਰੀ ਸਭ ਤੋਂ ਪਹਿਲੀ ਵਾਰਤਕ ਇਹ ਭੈਣੀ ਸਾਹਿਬ ਦੀਆਂ ਗੰਧਾਂ ਬਾਰੇ ਲਿਖਿਆ ਮੇਰਾ ਲੇਖ ਹੀ ਹੈ। ਇਹ ਲੇਖ ਵੀ ਉਸੇ ਤਰ੍ਹਾਂ ਮੈਂ ਪਿਆਰ ਵਿਚ ਡੁੱਬ ਕੇ ਲਿਖਿਆ ਸੀ ਜਿਵੇਂ ਆਪਣੀ ਪਤਨੀ ਵਲ ਮੈਂ ਪਿਆਰ ਦੀ ਚਿੱਠੀ ਲਿਖੀ ਸੀ। ਇਸ ਲੇਖ ਦੇ ਕੁਝ ਅੰਸ਼ ਮੈਂ ਕਦੇ ਕਿਸੇ ਹੋਰ ਥਾਵੇਂ ਪੇਸ਼ ਕਰਨੇ ਚਾਹਾਂਗਾ। ਉਂਜ ਇਹ ਲੇਖ ਉਹਨੀਂ ਦਿਨੀਂ ਨਾਮਧਾਰੀ ਲਹਿਰ ਦੇ ਪਰਚੇ "ਸਤਿਜੁਗ" ਵਿਚ ਪ੍ਰਕਾਸ਼ਤ ਹੋਇਆ।

ਮੇਰੀ ਸ਼ੈਲੀ, ਪੰਜਾਬੀ ਵਿਚ, ਚੰਗੀ ਮੰਨੀ ਜਾਂਦੀ ਹੈ, ਗਲਪ ਦੀ ਜਾਂ ਵਾਰਤਕ ਦੀ। ਹੁਣ ਤਾਂ ਮੇਰੀ ਸ਼ੈਲੀ ਕਾਫ਼ੀ ਉਸਰ ਚੁੱਕੀ ਹੋਵੇਗੀ, ਪਰ ਮੇਰੀ ਸ਼ੈਲੀ ਦੀ ਨੀਂਹ ਦੀ ਇੱਟ ਇਹ "ਭੈਣੀ ਸਾਹਿਬ ਦੀਆਂ ਗੰਧਾਂ" ਵਾਲਾ ਮੇਰਾ ਪਹਿਲਾ ਲੇਖ ਹੀ ਹੈ। ਅਸਲ ਵਿਚ ਤਾਂ ਸ਼ੈਲੀ ਹੀ ਨਹੀਂ, ਇਹ ਤਾਂ ਮੇਰੀ ਸ਼ੈਲੀ ਦੀ ਵੀ ਨੀਂਹ ਦੀ ਪਹਿਲੀ ਇੱਟ ਹੀ ਹੈ। ਇਸੇ ਲੇਖ ਦੇ ਉਤੇ ਮੇਰੀ ਸਾਰੀ ਵਾਰਤਕ ਉਸਾਰੀ ਹੈ। ਵੀਹ ਵਰ੍ਹੇ ਦੀ ਉਮਰ ਸੀ ਮੇਰੀ ਜਦ ਇਹ ਲੇਖ ਲਿਖਿਆ ਸੀ। ਹੁਣ ਮੈਂ ਪੈਂਹਠ ਵਰ੍ਹੇ ਦਾ ਹਾਂ।

ਸੱਤਾਂ ਵਰ੍ਹੇ ਦੀ ਉਮਰ ਸੀ। ਮੇਰੇ ਚੇਚਕ ਨਿਕਲ ਆਈ। ਚੇਚਕ ਦੇ ਫਲੂਹਿਆਂ ਨਾਲ ਸਾਰਾ ਜਿਸਮ ਭਰ ਗਿਆ। ਦੋਵੇਂ ਅੱਖਾਂ ਵੀ ਚੇਚਕ ਦੇ ਫਲੂਹਿਆਂ ਨਾਲ ਭਰ ਗਈਆਂ ਸਨ। ਦਿਸਣਾ ਬੰਦ ਹੋ ਗਿਆ ਸੀ। ਮੇਰੇ ਪਿਤਾ ਘਬਰਾ ਗਏ। ਕਿਤੇ ਨਿਗਾਹ ਨਾ ਜਾਂਦੀ ਰਹੇ। ਚੇਚਕ ਨਾਲ ਬਥੇਰੇ ਲੋਕਾਂ ਦੀਆਂ ਅੱਖਾਂ ਚਲੀਆਂ ਜਾਂਦੀਆਂ ਹਨ। ਮੇਰੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਗਏ। ਆਖਿਆ ਕਿ ਮੇਰਾ ਪੁੱਤਰ ਚੇਚਕ ਨਾਲ ਬੀਮਾਰ ਹੈ। ਅੱਖਾਂ ਨਹੀਂ ਖੋਲ੍ਹਦਾ। ਅੱਖਾਂ ਵਿਚ ਵੀ ਦਾਣੇ ਹਨ। ਚਿਰਾਗਾਂ ਵਰਗੀਆਂ ਅੱਖਾਂ ਸਨ। ਕਿਤੇ ਮੇਰਾ ਪੁੱਤਰ...ਮੇਰੇ ਪਿਤਾ ਤੋਂ "ਅੰਨ੍ਹਾ" ਲਫ਼ਜ਼ ਬੋਲ ਵੀ ਨਹੀਂ ਹੋਇਆ ਸੀ।

ਸਤਿਗੁਰੂ ਪ੍ਰਤਾਪ ਸਿੰਘ ਨੇ ਮੇਰੇ ਪਿਤਾ ਨੂੰ ਧੀਰਜ ਦਿੱਤੀ। ਗੁਰਬਾਣੀ ਵਿਚੋਂ ਇਕ ਸ਼ਬਦ ਵੀ ਕਾਗ਼ਜ਼ ਉਤੇ ਲਿਖ ਕੇ ਦਿੱਤਾ :

ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥
ਭਰਮ ਗਏ ਪੂਰਨ ਭਈ ਸੇਵ ॥
ਸੀਤਲਾ ਤੇ ਰਖਿਆ ਬਿਹਾਰੀ ॥
ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥

ਆਖਿਆ, ਗਿਆਨੀ ਜੀ, ਤੁਸੀਂ ਆਪ ਗਿਆਨੀ ਹੋ, ਇਸ ਸ਼ਬਦ ਦਾ ਪਠਨ ਕਰੋ। ਮਨ ਨੂੰ ਤਾਕਤ ਮਿਲੇਗੀ। ਬਾਕੀ ਰਹੀ ਅੱਖਾਂ ਦੀ ਗੱਲ। ਇਸ ਗੱਲੋਂ ਨਿਸਚਿੰਤ ਰਹੋ। ਆਪ ਦੇ ਸਪੁੱਤਰ ਦੀਆਂ ਅੱਖਾਂ ਹੀ ਨਹੀਂ ਖੁਲ੍ਹਣਗੀਆਂ, ਆਪਦਾ ਸਪੁੱਤਰ ਸਗੋਂ ਲੋਕਾਂ ਦੀਆਂ ਅੱਖਾਂ ਵੀ ਖੋਲ੍ਹੇਗਾ।

ਬਹੁਤ ਵਾਰ ਮੇਰੇ ਪਿਤਾ ਮੈਨੂੰ ਇਹ ਗੱਲ ਦੱਸਦੇ ਹੁੰਦੇ।

੧੯੪੩ ਵਿਚ ਮੈਂ ਫੇਰ ਭੈਣੀ ਸਾਹਿਬ ਗਿਆ। ਹੁਣ ਮੈਂ ਆਪਣੇ ਆਪ ਨੂੰ ਇਕ ਕਵੀ ਜਾਂ ਸਾਹਿਤਕਾਰ ਵਜੋਂ ਉਸਾਰਨ ਵਿਚ ਲਗ ਚੁਕਾ ਸਾਂ। ਮੇਰੇ ਪਿਤਾ ਨੇ, ਚਾਉ ਨਾਲ, ਮੈਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਮਿਲਾਇਆ। ਜਦੋਂ ਉਹਨਾਂ ਸੁਣਿਆ ਕਿ ਮੈਂ ਹੁਣ ਆਪਣੇ ਹੱਥ ਵਿਚ ਕਵੀ ਜਾਂ ਸਾਹਿਤਕਾਰ ਵਾਲੀ ਕਲਮ ਨੂੰ ਥੰਮ ਚੁਕਾ ਹਾਂ ਤਾਂ ਬੜੇ ਹੀ ਖੁਸ਼ ਹੋਏ ਸਨ ਤੇ ਫੇਰ ਮੇਰਾ ਨਾਂ ਜਾਣ ਕੇ ਇਕ ਵਰਦਾਨ ਦਿੰਦੇ ਬੋਲੇ : "ਗਿਆਨੀ ਜੀ, ਇਹ ਭੁਜੰਗੀ ਭਾਈ ਸੰਤੋਖ ਸਿੰਘ ਬਣੇਗਾ।" ਉਹਨਾਂ ਦਾ ਇਸ਼ਾਰਾ "ਗੁਰ ਪ੍ਰਤਾਪ

ਸੂਰਜ" ਦੇ ਕਰਤਾ ਭਾਈ ਸੰਤੋਖ ਸਿੰਘ ਵਲ ਸੀ। ਕਿੰਨੀ ਵੱਡੀ ਥਾਪਨਾ ਸੀ ਜੋ ਮੈਨੂੰ ਦੇ ਦਿੱਤੀ ਗਈ ਸੀ। ਅਜਿਹੀ ਥਾਪਨਾ ਨਾਲ ਹੀ ਇਹ ਨਿੱਕੀ ਜਿਹੀ ਚਿਣਗ ਵਿਚੋਂ ਜਵਾਲਾ ਮੁਖੀ ਬਲ ਪੈਂਦੇ ਹਨ।

ਪੌੜੀ ਵਰੇ, ਬੀਤ ਗਏ। ਕਮਿਊਨਿਸਟ ਬਣ ਗਿਆ ਤੇ ਸਮੁੱਚ ਮਾਨਵਜਾਤੀ ਦੇ ਕਲਿਆਣ ਲਈ ਜੂਝਣ ਲਗ ਪਿਆ। ਮੇਰੇ ਪਿਤਾ ਭੈਣੀ ਸਾਹਿਬ ਉਂਜ ਤਰ੍ਹਾਂ ਹੀ ਜਾਂਦੇ ਰਹੇ ਤੇ ਸਤਿਗੁਰੂ ਪ੍ਰਤਾਪ ਸਿੰਘ ਤੇ ਫੇਰ ਉਹਨਾਂ ਤੋਂ ਮਗਰੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਨੂੰ ਪ੍ਰੇਮ ਨਾਲ ਹੀ ਮਿਲਦੇ ਰਹੇ। ਪਰ ਮੈਨੂੰ ਭੈਣੀ ਸਾਹਿਬ ਜਾਣ ਦਾ ਮੌਕਾ ਫੇਰ ਮਿਲ ਨਾ ਸਕਿਆ। ਉਂਜ ਭੈਣੀ ਸਾਹਿਬ ਦੀਆਂ ਯਾਦਾਂ ਮੇਰੇ ਦਿਲ ਵਿਚ, ਕਦੇ ਕਦੇ, ਸੁਤੰਤਰ ਉਤਪੰਨ ਕਰਦੀਆਂ ਰਹੀਆਂ। ਭੈਣੀ ਸਾਹਿਬ ਦੀਆਂ ਕੱਚੀਆਂ ਕੰਧਾਂ ਆਪਣਾ ਮਨ ਜਗਾਉਂਦੀਆਂ ਰਹੀਆਂ।

੧੯੭੮ ਸੀ ਕਿ ੧੯੭੯ ਸੀ? ਪੂਰੀ ਤਰ੍ਹਾਂ ਯਾਦ ਨਹੀਂ। ਉਸ ਸਾਲ ਸਲਾਮਤ ਅਲੀ ਨੇ ਭੈਣੀ ਸਾਹਿਬ ਆਉਣਾ ਤੇ ਆਪਣਾ ਗਾਇਨ ਕਰਨਾ ਸੀ। ਪ੍ਰੀਤਮ ਸਿੰਘ ਜੀ 'ਕਵੀ' ਤੇ ਜਗਦੀਸ਼ ਸਿੰਘ 'ਵਰਿਆਮ' ਮੇਰੇ ਪਰਮ ਮਿੱਤਰ ਬਣ ਚੁਕੇ ਸਨ ਤੇ ਸਤਿਗੁਰੂ ਜਗਜੀਤ ਸਿੰਘ ਦੇ ਕਾਫੀ ਨਿਕਟਵਰਤੀ ਸਨ (ਅੱਜ ਵੀ ਹਨ)। ਉਹਨਾਂ ਦੀ ਪ੍ਰੇਰਨਾ ਨਾਲ ਮੈਂ ਉਦੋਂ ਕਾਫੀ ਮੁੱਦਤ ਮਗਰੋਂ ਭੈਣੀ ਸਾਹਿਬ ਗਿਆ ਸਾਂ। ਭੈਣੀ ਸਾਹਿਬ ਦੀਆਂ ਕੱਚੀਆਂ ਕੰਧਾਂ ਪੱਕੀਆਂ ਬਣਨ ਲਗ ਪਈਆਂ ਸਨ। ਸਮਾਂ ਬਦਲ ਚੁਕਾ ਸੀ। ਭੈਣੀ ਸਾਹਿਬ ਦੀਆਂ ਰੇਤਾਂ ਉਤੇ ਵੀ ਬਦਲੇ ਹੋਏ ਸਮੇਂ ਦਾ ਪ੍ਰਭਾਵ ਪੈਣਾ ਕੁਦਰਤੀ ਸੀ। ਨਾਲੇ ਹੁਣ ਹਿੰਦੋਸਤਾਨ ਗੁਲਾਮ ਨਹੀਂ, ਆਜ਼ਾਦ ਸੀ। ਹੁਣ ਗੋਰਿਆਂ ਦੇ ਬਾਈਕਾਟ ਦਾ ਮਤਲਬ ਹੀ ਕੋਈ ਨਹੀਂ ਸੀ। ਹੁਣ ਇਹ ਰੇਲਾਂ ਆਪਣੀਆਂ ਤੇ ਡਾਕਖਾਨੇ ਵੀ ਆਪਣੇ ਸਨ। ਹਵਾਈ ਜਹਾਜ਼ ਵੀ ਆਪਣੇ ਸਨ। ਹੁਣ ਇਹਨਾਂ ਦੀ ਵਰਤੋਂ ਕਰਨੀ ਸਮੇਂ ਦੇ ਨਾਲ ਤੁਰਨਾ ਸੀ।

ਖੈਰ, ਕਨਕਰੀਟ ਨਾਲ ਬਣੇ ਬਹੁਤ ਵੱਡੇ ਹਾਲ ਵਿਚ ਸਲਾਮਤ ਅਲੀ ਦਾ ਗਾਇਨ ਹੋਇਆ। ਖਚਿੰਏ ਪਏ, ਆਕਾਸ਼ ਪਏ, ਇਹ ਹਾਲ ਏਸ਼ੀਆ ਭਰ ਵਿਚ ਦੂਜੇ ਨੰਬਰ



ਮਾਰਚ ੧੯੭੯ ਨੂੰ ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ਸਮੇਂ ਖਬਿਓਂ ਸਜੇ ਜਗਦੀਸ਼ ਸਿੰਘ ਸੰਪਾਦਕ ਵਰਿਆਮ, ਸ੍ਰੀ ਸੰਤੋਖ ਸਿੰਘ ਧੀਰ, ਉਸਤਾਦ ਸਲਾਮਤ ਅਲੀ, ਸ੍ਰੀ ਪ੍ਰੀਤਮ ਸਿੰਘ ਕਵੀ ਅਤੇ ਉਸਤਾਦ ਸਲਾਮਤ ਅਲੀ ਦੇ ਸਪੁਤਰ ਸ੍ਰੀ ਸ਼ਰਾਫਤ ਅਲੀ।

ਉਤੇ ਹੈ। ਪਹਿਲੇ ਨੰਬਰ ਉਤੇ ਕਿਸੇ ਹੋਰ ਮੁਲਕ ਦਾ ਹਾਲ ਹੈ (ਸ਼ਾਇਦ ਜਾਪਾਨ ਦਾ ਦਸਿਆ ਗਿਆ)। ਛੱਤ ਬਿਨਾਂ ਥੰਮਾਂ ਦੀ। ਕੈਂਚੀਆਂ ਉਤੇ ਬਣੀ ਹੋਈ। "ਬਿਨ ਥੰਮ੍ਹਾਂ ਗਗਨ ਰਹਾਇਆ" ਹੈ। ਤਿੰਨ ਘੰਟੇ ਗਾਇਨ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਮੁਗਧ ਹੋ ਕੇ ਸੁਣਦੇ ਰਹੇ। ਚਿੱਟੇ, ਦੁਧ ਧੁਸਰਿਆਂ ਵਾਲੀ ਨਾਮਧਾਰੀ ਸੰਗਤ ਨਾਲ ਹਾਲ ਭਰਿਆ ਹੋਇਆ ਸੀ। ਅਗਲੇ ਦਿਨ ਸਮੂਹਕ ਅਨੰਦ ਕਾਰਜ ਵੇਖਣ ਦਾ ਮੌਕਾ ਮਿਲਿਆ। ਲਾੜੇ-ਲਾੜੀਆਂ ਚਿੱਟੇ ਸਾਦੇ ਕੱਪੜਿਆਂ ਵਿਚ ਆਏ ਸਨ।

ਆਉਣ ਵੇਲੇ ਮੈਂ ਕਈ ਹੋਰਾਂ ਨੂੰ ਦੱਸ ਕੇ ਹੀ ਆ ਗਿਆ ਸਾਂ। ਸਤਿਗੁਰੂ ਜਗਜੀਤ ਸਿੰਘ ਨੂੰ ਜਦੋਂ ਪਤਾ ਲਗਾ ਤਾਂ ਉਹਨਾਂ ਨੇ ਮਹਿਸੂਸ ਕੀਤਾ। ਮਗਰੋਂ ਉਹਨਾਂ ਮੇਰੇ ਲਈ ਪੰਜ ਕਿਲੋ ਦੇਸੀ ਘੀ ਜਗਦੀਸ਼ ਸਿੰਘ ਦੇ ਹੱਥ ਭਿਜਵਾਇਆ।

ਹੁਣ ਮੈਂ ਕਈਆਂ ਵਰ੍ਹਿਆਂ ਮਗਰੋਂ, ੧੯੮੬ ਵਿਚ, ਫੇਰ ਭੈਣੀ ਸਾਹਿਬ ਗਿਆ। ਬਾਰਾਂ ਫ਼ਰਵਰੀ ਗਿਆ ਸਾਂ, ਚੌਦਾਂ ਫ਼ਰਵਰੀ ਵਾਪਸ ਆਇਆ। ਤੇਰਾਂ ਨੂੰ ਬਸੰਤ ਸੀ। ਨਾਮਧਾਰੀ ਲਹਿਰ ਦੇ ਗੁਰੂ ਰਾਮ ਸਿੰਘ ਦਾ ਜਨਮ-ਦਿਨ। ਇਸ ਵਾਰ ਇਹ ਜਨਮ-ਦਿਨ ਭੈਣੀ ਸਾਹਿਬ ਦੇ ਨੇੜੇ ਪਿੰਡ ਅਰਾਈਆਂ ਵਿਚ ਮਨਾਇਆ ਗਿਆ। ਕਿਉਂਕਿ ਇਹ ਅਰਾਈਆਂ ਪਿੰਡ ਹੀ ਉਹਨਾਂ ਦਾ ਜਨਮ-ਅਸਥਾਨ ਹੈ। ਭੈਣੀ ਵਿਚ ਤਾਂ ਉਹਨਾਂ ਨੇ ਆਕੇ ਗੱਦੀ ਪਾ ਲਈ ਹੋਈ ਸੀ। ਪਿਛੋਂ ਸਾਰੀ ਕਾਰਵਾਈ ਉਹ ਭੈਣੀ ਤੋਂ ਹੀ ਕਰਦੇ ਰਹੇ।

ਅਰਾਈਆਂ ਪਿੰਡ ਦੇ ਬਾਹਰਵਾਰ, ਬਸੰਤ ਨਾਲ ਖਿੜੇ ਖੇਤਾਂ ਵਿਚ, ਇਕ ਸ਼ਾਮਿਆਨਾ ਲਗਾ ਸੀ ਜੋ ਸਾਦਾ ਅਤੇ ਸੁੰਦਰ ਸੀ। ਮੰਚ ਉਤੇ ਸਤਿਗੁਰੂ ਜਗਜੀਤ ਸਿੰਘ ਜੀ ਬੈਠੇ ਸਨ ਤੇ ਨਾਮਧਾਰੀ ਪਰਵਾਰਾਂ ਦੇ ਬੱਚੇ ਵਾਰੋ ਵਾਰੀ ਮੰਚ ਉਤੇ ਗੁਰਬਾਣੀ ਦਾ ਕੀਰਤਨ ਕਰਦੇ ਸਨ। ਸੱਚੇ ਨਾਦੀ ਸਿਖਿਅਤ ਸਨ। ਸ਼ਾਸਤਰੀ ਸੰਗੀਤ ਦੇ ਆਧਾਰ ਉਤੇ ਉਹਨਾਂ ਨੂੰ ਕੀਰਤਨ ਕਰਨ ਦੀ ਸਿਖਿਆ ਦਿਤੀ ਜਾਂਦੀ।

ਅਗਲੇ ਦਿਨ ਬਸੰਤ ਸੀ। ਬਾਰਿਸ਼ ਅਤੇ ਬੱਦਲਵਾਈ। ਬਾਰਿਸ਼ ਨੇ ਬਸੰਤ ਨੂੰ ਬਸੰਤੀ ਨਹੀਂ ਸੀ ਰਹਿਣ ਦਿਤਾ। ਅਰਾਈਆਂ ਦੀ ਥਾਂ ਅੱਜ ਸਮਾਗਮ ਭੈਣੀ ਸਾਹਿਬ ਹੀ ਕੀਤਾ ਗਿਆ। ਉਸੇ ਵੱਡੇ ਹਾਲ ਵਿਚ। ਇਸ ਦਾ ਨਾਂ "ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਮੰਦਰ" ਹੈ।

ਨਾਮਧਾਰੀ ਲਹਿਰ ਦੀ ਕੁਰਬਾਨੀ ਅਤੇ ਬਹਾਦਰੀ ਬਾਰੇ ਮੈਂ ਇਕ ਕਵਿਤਾ ਲਿਖੀ ਸੀ ਜਿਸਦਾ ਨਾਂ "ਰਾਮ ਸਿੰਘ" ਹੈ। ਮੈਂ ਇਹ ਕਵਿਤਾ ੧੯੭੬ ਵਿਚ ਲਿਖੀ ਸੀ। ਛਪੀ ਤਾਂ ਇਹ ਕਈ ਥਾਂ ਸੀ, ਪਰ ਨਾਮਧਾਰੀ ਸੰਗਤ ਵਿਚ ਮੈਂ ਕਦੇ ਵੀ ਨਹੀਂ ਪੜ੍ਹੀ ਸੀ। ਇਹ ਸੱਧਰ ਅੱਜ ਮੇਰੀ ਭੈਣੀ ਸਾਹਿਬ ਵਿਚ ਪੂਰੀ ਹੋਈ। ਸਤਿਗੁਰੂ ਜਗਜੀਤ ਸਿੰਘ ਜੀ ਮੰਚ ਉਤੇ ਬੈਠੇ ਸਨ ਤੇ ਹਾਲ ਵੀ ਭਰਿਆ ਹੋਇਆ ਸੀ। ਮੈਨੂੰ ਬੜੀ ਸੰਤੁਸ਼ਟੀ ਮਿਲੀ।

ਭਾਸ਼ਨ ਵੀ ਮੈਂ ਕੀਤਾ ਸੀ। ਭਾਸ਼ਨ ਵਿਚ ਮੈਂ ਪਿਛਲੀਆਂ ਯਾਦਾਂ ਵੀ ਦੁਹਰਾਈਆਂ ਸਨ। ਚੇਚਕ ਵੇਲੇ ਅੱਖਾਂ ਵਾਲੀ ਘਟਨਾ ਦਾ ਵੀ ਜ਼ਿਕਰ ਕੀਤਾ। ਜਿਸ ਵੇਲੇ ਮੈਂ ਆਖਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਨੇ ਮੇਰੇ ਪਿਤਾ ਨੂੰ ਕਿਹਾ ਸੀ ਕਿ ਆਪ ਜੀ ਦਾ ਪੁੱਤਰ ਤਾਂ ਲੋਕਾਂ ਦੀਆਂ ਅੱਖਾਂ ਵੀ ਖੋਲ੍ਹੇਗਾ ਤਾਂ ਉਦੋਂ ਹੀ ਪਰਸੰਸਾ ਵਜੋਂ ਇਕ ਜੈਕਾਰਾ ਵੀ ਵੱਜਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਇਸ ਪੁਰਾਣੀ ਗੱਲ ਨੂੰ ਸੁਣ ਕੇ ਬੜੇ ਹੀ ਖ਼ੁਸ਼ ਹੋਏ ਸਨ। ਮਗਰੋਂ ਜਦੋਂ ਅਸੀਂ ਮਿਲੇ ਤਾਂ ਬੜੇ ਹੀ ਸੰਗੇ ਲਫ਼ਜ਼ਾਂ ਵਿਚ ਬਾਬਾ ਜਗਜੀਤ ਸਿੰਘ ਜੀ ਨੇ ਮੇਰੇ ਪਿਤਾ ਨੂੰ ਯਾਦ ਕੀਤਾ।

ਆਉਣ ਵੇਲੇ ਇਕ ਸਿਰੋਪਾ ਬਾਬਾ ਜਗਜੀਤ ਸਿੰਘ ਜੀ ਵਲੋਂ ਮੈਨੂੰ ਬਖ਼ਸ਼ਿਸ਼ ਕੀਤਾ ਗਿਆ। ਕੁਝ ਮਾਇਆ, ਕੁਝ ਪੱਤਰ, ਇਕ ਨਾਮਧਾਰੀ ਗੁਟਕਾ, ਇਕ ਚਿੱਟੀ ਉੱਨ ਦੀ ਮਾਲਾ। ਲਾਲ ਰੰਗ ਦੇ ਗੁਟਕੇ ਉਤੇ ਚਿੱਟੀ ਉੱਨ ਦੀ ਰੱਖੀ ਮਾਲਾ ਬੜੀ ਹੀ ਉਠ ਉਠ ਪੈਂਦੀ ਸੀ। ਲਾਲ ਰੰਗ ਮੇਰਾ ਸੀ, ਚਿੱਟਾ ਰੰਗ ਨਾਮਧਾਰੀ ਲਹਿਰ ਦਾ ਪ੍ਰਤੀਕ ਸੀ। ਇਹ ਸੁਮੇਲ ਮੈਨੂੰ ਬੜਾ ਹੀ ਕਲਾਮਈ ਲਗ ਰਿਹਾ ਸੀ।

ਮੇਰੀ ਕਵਿਤਾ "ਰਾਮ ਸਿੰਘ" ਚਿੱਟੀ ਉੱਨ ਦੀ ਮਾਲਾ ਨਾਲ ਹੀ ਸ਼ਕਤੀਸ਼ਾਲੀ ਹੋ ਸਕੀ ਹੈ। ਇਸ ਮਾਲਾ ਦੇ ਮਣਕਿਆਂ ਨੇ ਮੇਰੀ ਬੜੀ ਹੀ ਮਦਦ ਕੀਤੀ। ਮਾਲਾ ਦੇ ਪ੍ਰਤੀਕ ਨਾਲ ਮੈਂ ਨਾਮਧਾਰੀ ਲਹਿਰ ਦੇ ਸਮੁੱਚ ਨੂੰ ਪੇਸ਼ ਕੀਤਾ ਹੈ। ਨਾਮਧਾਰੀ ਲਹਿਰ ਦੀ ਕੁਰਬਾਨੀ ਅਤੇ ਝੂਲਦੀ ਨੂੰ।

ਹੁਣ ਇਸ ਕਵਿਤਾ ਨੂੰ ਮੈਂ ਲਿਖ ਹੀ ਦੇਣਾ ਚਾਹੁੰਦਾ ਹਾਂ। ਕਵਿਤਾ ਹੈ:

ਚੰਨ ਦੀ ਚਿੱਟੀ ਚਾਨਣੀ ਵਿਚ
ਭੈਣੀ ਦੀਆਂ ਟਿੱਬੀਆਂ
ਚਿੱਟੀ, ਉਨ ਦੀ, ਮਾਲਾ ਬਣੀਆਂ
ਸਤਿਲੁਜ ਦੀਆਂ ਲਹਿਰਾਂ ਨਾਲ

ਚਿੱਟੀ, ਗੁੰਦੀ ਹੋਈ, ਉੱਨ ਦੀ ਮਾਲਾ ।

ਚਿੱਟੀ, ਉੱਨ ਦੀ ਮਾਲਾ ਦੇ
ਗੋਲ ਗੋਲ ਮਣਕੇ
ਅੱਗ ਦੀਆਂ ਝੜੀਆਂ ਬਣੇ :
ਫਰੰਗੀ ਨੂੰ ਕੱਢ
ਛੋਟੀ ਧੀ, ਪੰਜਾਬ ਦੀ, ਭਾਰਤ ਦੀ
ਜ਼ੰਜੀਰ ਕੱਟੇ ।
ਗਊ ਨੂੰ ਮਾਰਨ ਵਾਲੇ
ਗਰੀਬ ਦਾ ਖ਼ੂਨ ਪੀਣ ਵਾਲੇ
ਬੁੱਚੜ ਦੀ ਤਲਵਾਰ ਰੋਕੇ ।

ਫਰੰਗੀ ਦੀਆਂ ਤੋਪਾਂ
ਉੱਨ ਦੀ ਚਿੱਟੀ ਮਾਲਾ ਦੇ
ਨਿੱਕੇ ਨਿੱਕੇ
ਗੋਲ ਗੋਲ
ਮਣਕਿਆਂ ਤੋਂ ਡਰੀਆਂ
ਉਹ ਹੱਲੀਆਂ
ਉਹ ਗਰਜੀਆਂ
ਉਹ ਧੂੰਆਂਧਾਰ ਹੋਈਆਂ
ਤੇ ਅੰਤ ਥਰਥਰਾਉਣ ਲੱਗੀਆਂ ।

ਨਿੱਕੇ ਨਿੱਕੇ
ਗੋਲ ਗੋਲ
ਉੱਨ ਦੀ ਮਾਲਾ ਦੇ ਮਣਕੇ
ਫਰੰਗੀ ਦੀਆਂ ਤੋਪਾਂ ਨਾਲ
ਹਸਦੇ ਤੇ ਖੇਡਦੇ ।

ਨਾਮਧਾਰੀ ਸਤਿਗੁਰੂ ਨੇ ਕਈਆਂ ਸੰਤਾਂ-ਸਾਧੂਆਂ ਨੂੰ ਵੀ, ਮੇਰੇ ਵਾਂਗ, ਸਿਰੋਪਾ ਦਿੱਤੇ । ਉਹਨਾਂ ਨੂੰ, ਸਿਰੋਪਾ ਵੇਲੇ, ਉੱਨ ਦੀ ਚਿੱਟੀ ਮਾਲਾ ਉਹਨਾਂ ਦੇ ਗਲ ਪਹਿਨਾਈ ਜਾਂਦੀ ਸੀ । ਪਰ ਮੇਰੇ ਲਈ ਇਹ ਉੱਨ ਦੀ ਮਾਲਾ ਉਂਜ ਹੀ ਸਿਰੋਪਾ ਉੱਤੇ ਰਖਕੇ ਦਿੱਤੀ ਗਈ ਸੀ । ਸ਼ਾਇਦ ਉਹਨਾਂ ਸੋਚਿਆ ਹੋਵੇ ਕਿ ਕਮਿਊਨਿਸਟ ਹੋਣ ਕਾਰਨ ਮੇਰਾ ਮਾਲਾ ਪਹਿਨਣ ਜਾਂ ਫੇਰਨ ਵਿਚ ਵਿਸ਼ਵਾਸ ਨਹੀਂ । ਗੱਲ ਇਹ ਹੈ ਵੀ ਬਿਲਕੁਲ ਠੀਕ । ਪਰ ਮੇਰੀ ਇੱਛਾ ਇਹ ਸੀ ਕਿ ਸਤਿਗੁਰੂ ਜੀ ਮੇਰੇ ਗਲ ਵੀ ਇਹ ਮਾਲਾ ਪਹਿਨਾ ਹੀ ਦਿੰਦੇ । ਕਾਲੇ ਰੰਗ ਦਾ ਡੱਬੀਆਂ ਵਾਲਾ ਕੋਟ ਪਹਿਨਿਆ ਹੋਇਆ ਸੀ ਮੈਂ । ਕਾਲੇ ਰੰਗ ਦੇ ਕੋਟ ਉੱਤੇ ਚਿੱਟੇ ਰੰਗ ਦੀ ਉੱਨ ਦੀ ਮਾਲਾ ਬੜੀ ਹੀ ਉਠ ਉਠ ਪੈਂਦੀ ਸੀ । ਆਪ ਹੀ ਫੇਰ ਮੈਂ ਇਹ ਮਾਲਾ ਆਪਣੇ ਗਲ ਪਾ ਲਈ ਸੀ ਤੇ ਮੋਢਿਆਂ ਉੱਤੇ ਪਿਖਰੀ ਮੈਨੂੰ ਬੜੀ ਹੀ ਚੰਗੀ ਲਗਦੀ ਸੀ ।

ਉਂਜ ਮੈਂ ਇਹ ਮਾਲਾ ਕਾਫ਼ੀ ਸਮੇਂ ਦੀ ਪਹਿਨੀ ਹੋਈ ਹੈ, ਤੇ ਪਹਿਨੀ ਹੋਈ ਵੀ ਦਿਲ ਵਿਚ ਹੈ । ਗਲ ਵਿਚ ਪਹਿਨੀ ਮਾਲਾ ਕਦੇ ਮੈਲੀ ਵੀ ਹੋ ਸਕਦੀ ਹੈ, ਪਰ ਜਿਹੜੀ ਮਾਲਾ ਦਿਲ ਵਿਚ ਹੈ, ਉਹ ਸਦਾ ਹੀ ਉੱਜਲ ਰਹਿੰਦੀ ਹੈ । ਇਸੇ, ਆਪਣੇ ਦਿਲ ਵਿਚ ਪਹਿਨੀ, ਉੱਜਲੀ ਮਾਲਾ ਨਾਲ ਹੀ, ਮੈਂ ਨਾਮਧਾਰੀ ਲਹਿਰ ਬਾਰੇ "ਰਾਮ ਸਿੰਘ" ਨਾਂ ਦੀ ਕਵਿਤਾ ਲਿਖਣ-ਜੋਗਾ ਹੋ ਸਕਿਆ ਹਾਂ । ਨਾਮਧਾਰੀ ਲਹਿਰ ਦੀ ਕੁਰਬਾਨੀ ਅਤੇ ਸੂਰਮਤਾਈ ਇਸ ਕਵਿਤਾ ਵਿਚ ਵਿਦਮਾਨ ਹੈ ।

(੧੯ ਫਰਵਰੀ ੧੯੮੬)

ਪਤਾ :—੬੮੮, ਫੇਜ਼-੧੦
ਐਸ.ਏ.ਐਸ. ਨਗਰ (ਮੋਹਾਲੀ)-੧੬੦੦੬੨
(ਪੰਜਾਬ)

---

## ਚਾਨਣ ਦਾ ਅਮੁੱਕ ਖਜ਼ਾਨਾ

(ਸਫ਼ਾ ੧੫ ਦੀ ਬਾਕੀ)

—ਜੀਵਨ ਨੂੰ ਸ਼ੁੱਧ, ਪਰਉਪਕਾਰੀ ਅਤੇ ਪਵਿੱਤਰ ਬਣਾਉ ।

—ਮਿਲਕੇ ਟੁਰੋ ਅਤੇ ਮਿਲਕੇ ਬੋਲੋ ।

—ਜਿਹੜਾ ਉਸ ਬ੍ਰਹਮ ਨੂੰ ਨਹੀਂ ਜਾਣਦਾ, ਉਹ ਵੇਦ ਨੂੰ ਕੀ ਕਰੇਗਾ ?

—ਕਿਸੇ ਦਾ ਧਨ ਵੇਖ ਕੇ ਮਨ ਨਾ ਲਲਚਾਓ ।

—ਸਾਰਿਆਂ ਨੂੰ ਮਿਤਰ-ਭਾਵ ਨਾਲ ਵੇਖੋ ।

—ਮੈਂ ਝੂਠ ਨੂੰ ਤਿਆਗ ਕੇ ਸਤਿ ਨੂੰ ਪ੍ਰਾਪਤ ਕਰਦਾ ਹਾਂ ।

—ਸਤਿ ਦੇ ਮਾਰਗ ਤੇ ਟੁਰੋ ।

—ਅਸੀਂ ਸੌ ਵਰ੍ਹੇ ਵੇਖਦੇ ਰਹੀਏ ।

—ਮੇਰਾ ਮਨ ਉੱਤਮ ਸੰਕਲਪ ਵਾਲਾ ਹੋਵੇ...ਆਦਿ ।

(ਚਲਦਾ)

ਲੇਖ-੨

# ਚਾਨਣ ਦਾ ਅਮੁਕ ਇਤਿਹਾਸ

—ਡਾ: ਈਸ਼ਰ ਸਿੰਘ 'ਤਾਂਘ'

ਅਧਿਆਤਮਕ ਅਤੇ ਆਤਮਕ ਗਿਆਨ, ਸਮਾਜਕ ਅਤੇ ਨੈਤਿਕ ਮੁੱਲਾਂ ਦੀ ਸਥਾਪਨਾ ਦਾ ਕਾਰਜ ਵੈਦਿਕ-ਕਾਲ ਤੋਂ ਹੀ ਰਿਸ਼ੀਆਂ ਦੁਆਰਾ ਆਰੰਭ ਹੋ ਗਿਆ ਸੀ। ਇਹ ਪਰੰਪਰਾ ਉਦੋਂ ਤੋਂ ਚਲ ਕੇ ਅੱਜ ਤਕ ਨਿਰੰਤਰ ਚਲੀ ਆ ਰਹੀ ਹੈ, ਕਿਉਂਕਿ ਗਿਆਨ ਪ੍ਰਦਾਨ ਕਰਨ ਅਤੇ ਗਿਆਨ ਪ੍ਰਾਪਤ ਕਰਨ ਦੀ ਲੋੜ ਹਰ ਜੁਗ ਵਿਚ ਹਰ ਸਮੇਂ ਬਣੀ ਰਹਿੰਦੀ ਹੈ। ਇਹ ਤਾਂ ਜੁਗਾਂ ਜੁਗ ਅਟੱਲ ਨਿਯਮ ਹੈ ਕਿ ਮਨੁੱਖ ਦਾ ਮਾਰਗ-ਦਰਸ਼ਨ ਉਸੇ ਤਰ੍ਹਾਂ ਜ਼ਰੂਰੀ ਹੈ ਜਿਸ ਤਰ੍ਹਾਂ ਬੱਚੇ ਦਾ ਪਾਲਣ-ਪੋਸਣ। ਵੇਦਾਂ ਨੂੰ ਆਤਮਕ, ਅਧਿਆਤਮਕ ਹੀ ਨਹੀਂ, ਸਗੋਂ ਗਿਆਨ, ਵਿਗਿਆਨ ਅਤੇ ਨੈਤਿਕ ਮੁੱਲਾਂ ਦਾ ਮੂਲ ਸੋਮਾ ਮੰਨਿਆ ਜਾਂਦਾ ਹੈ। ਉਸ ਕਾਲ ਵਿਚ ਵੀ ਮਨੁੱਖ, ਵਿਸ਼ੇਸ਼ ਕਰਕੇ ਸਾਧਾਰਣ ਮਨੁੱਖ ਨੂੰ ਮਨੁੱਖੀ ਜੀਵਨ ਦੀਆਂ ਕਦਰਾਂ-ਕੀਮਤਾਂ ਧਰਮ ਰਾਹੀਂ ਹੀ ਸਮਝਾਈਆਂ ਜਾਂਦੀਆਂ ਸਨ। 'ਧਰਮ' ਆਪਣੇ ਆਪ ਵਿਚ ਇਕ ਵਿਆਪਕ ਅਰਥ ਦੇਣ ਵਾਲਾ ਸ਼ਬਦ ਹੈ, ਜਿਹੜਾ ਮਨੁੱਖ ਦੇ ਸੰਪੂਰਨ ਜੀਵਨ-ਕਾਰਜ ਦਾ ਸੰਚਾਲਨ ਕੇਂਦਰ ਹੈ। ਇਸ ਨੂੰ ਅਸੀਂ ਇੰਜ ਵੀ ਪ੍ਰਗਟ ਕਰ ਸਕਦੇ ਹਾਂ ਕਿ ਉਸ ਜੁੱਗ ਵਿਚ ਮਨੁੱਖ ਦੇ ਜੀਵਨ-ਮੁੱਲ ਅਤੇ ਜੀਵਨ-ਜਾਚ ਧਾਰਮਕ ਅਸੂਲਾਂ ਅਧੀਨ ਸੀ। ਇਹੀ ਕਾਰਨ ਹੈ ਕਿ ਵੇਦਾਂ ਵਿਚ ਕੇਵਲ ਧਰਮ ਹੀ ਨਹੀਂ, ਸਗੋਂ ਸੰਪੂਰਨ ਜੀਵਨ ਬਾਰੇ ਸੇਧ ਮਿਲਦੀ ਹੈ।

ਇਥੇ ਇਹ ਗੱਲ ਧਿਆਨ ਯੋਗ ਹੈ ਕਿ ਰਿਗ ਵੇਦ ਪੰਜਾਬ ਦੀ ਧਰਤੀ 'ਤੇ ਹੀ ਰਚਿਆ ਗਿਆ ਸੀ। ਇਸ ਕਥਨ ਦੇ ਸਬੂਤ ਵੇਦਾਂ ਅੰਦਰੋਂ ਵੀ ਮਿਲ ਜਾਂਦੇ ਹਨ। ਉਦੋਂ ਪੰਜਾਬ ਪੰਜਾਂ ਦਰਿਆਵਾਂ ਦਾ ਪ੍ਰਦੇਸ਼ ਨਹੀਂ ਸੀ, ਸਗੋਂ ਇਸ ਦਾ ਨਾਂ 'ਸਪਤ ਸਿੰਧੂ' ਸੀ। ਇਥੇ ਸੱਤ ਨਦੀਆਂ ਵਗਦੀਆਂ ਸਨ। ਇਨ੍ਹਾਂ ਸੱਤਾਂ ਨਦੀਆਂ ਦੇ ਨਾਂਵਾਂ ਦਾ ਜ਼ਿਕਰ ਰਿਗ ਵੇਦ ਵਿਚ ਕਈ ਵਾਰੀ ਆਇਆ ਹੈ। ਜਦੋਂ ਕਿ ਭਾਰਤ ਦੀਆਂ ਪਵਿੱਤਰ ਨਦੀਆਂ ਗੰਗਾ, ਜਮਨਾ ਅਤੇ ਦੱਖਣੀ ਭਾਰਤ ਦੀਆਂ ਕਈ ਨਦੀਆਂ ਵਿਚੋਂ ਕਿਸੇ ਇਕ ਨਦੀ ਦਾ ਇਕ ਵਾਰੀ ਵੀ ਜ਼ਿਕਰ ਨਹੀਂ ਹੋਇਆ। ਸਾਰੇ ਵਿਦਵਾਨ ਸਰਬ ਸੰਮਤੀ ਨਾਲ ਇਹ ਪ੍ਰਵਾਨ ਕਰਦੇ ਹਨ ਕਿ ਵੇਦਾਂ ਦੇ ਮੰਤਰਾਂ ਦਾ ਉਚਾਰਣ ਅਤੇ ਰਿਸ਼ੀਆਂ ਦੀਆਂ ਸਮਾਧੀਆਂ ਦਾ ਕੇਂਦਰ ਸਪਤ ਸਿੰਧੂ (ਪੰਜਾਬ) ਪ੍ਰਦੇਸ਼ ਸੀ। ਇੰਜ ਪੰਜਾਬ ਭਾਰਤ ਦੀ ਉਹ ਪਾਵਨ ਧਰਤੀ ਹੈ, ਜਿਥੋਂ ਸਨਾਤਨ ਤੇ ਪਾਵਨ ਜੀਵਨ-ਮੁੱਲਾਂ ਦਾ ਪ੍ਰਚਾਰ-ਪ੍ਰਸਾਰ ਹੋਇਆ।

ਰਿਗ ਵੇਦ ਵਿਚ ਮਨੁਖ ਦੇ ਜੀਵਨ ਬਾਰੇ ਥਾਂ ਥਾਂ ਅਨੇਕ ਤਰ੍ਹਾਂ ਦੇ ਵਿਚਾਰ ਹਨ, ਜਿਹੜੇ ਮਨੁਖ ਦੇ ਜੀਵਨ ਲਈ ਉਪਯੋਗੀ ਹਨ। ਇਥੇ ਕੁਝ ਅਜੇਹੇ ਮੂਲ ਵਿਚਾਰਾਂ ਬਾਰੇ ਚਰਚਾ ਕੀਤੀ ਜਾਵੇਗੀ, ਜਿਹੜੇ ਸਾਡੇ ਅਧਿਐਨ ਲਈ ਜ਼ਰੂਰੀ ਜਾਪਦੇ ਹਨ।

ਸਾਡਾ ਸਮਾਜ ਵਰਣਾਂ ਵਿਚ ਵੰਡਿਆ ਹੋਇਆ ਹੈ। ਪਰ ਰਿਗ ਵੇਦ ਵਿਚ ਇਹ ਵਰਣ-ਵਿਵਸਥਾ ਕਿਸੇ ਹੋਰ ਰੂਪ ਅਤੇ ਅਰਥ ਵਿਚ ਸੀ। ਇਕ ਮੰਤਰ ਅਨੁਸਾਰ—

'ਉਸ ਦਾ ਮੁਖ ਬ੍ਰਾਹਮਣ ਹੈ। ਦੋ ਬਾਹਵਾਂ ਕਸ਼ਤਰੀ ਹਨ। ਲੱਤਾਂ ਵੈਸ਼ ਹਨ ਅਤੇ ਪੈਰਾਂ ਵਿਚੋਂ ਸ਼ੂਦਰ ਪੈਦਾ ਹੋਇਆ।'' (ਰਿਗ ਵੇਦ ੧੦-੧੦-੧੨)

ਇਕ ਹੋਰ ਮੰਤਰ ਅਨੁਸਾਰ—

"ਮੈਂ ਕਵੀ ਹਾਂ, ਮੇਰਾ ਪੁੱਤਰ ਵੈਦ ਹੈ, ਮੇਰੀ ਧੀ ਪੱਥਰ ਦੀ ਚੱਕੀ ਚਲਾਂਦੀ ਹੈ। ਧਨ ਪੈਦਾ ਕਰਨ ਲਈ ਅਸੀਂ ਕਈ ਤਰ੍ਹਾਂ ਦੇ ਕੰਮ ਕਰਦੇ ਹਾਂ ਅਤੇ ਗਊਆਂ ਵਾਂਗ ਇਕੱਠੇ ਰਹਿੰਦੇ ਹਾਂ।"

(ਰਿਗ ਵੇਦ (੧-੨੧੩-੩)

ਇਨ੍ਹਾਂ ਮੰਤਰਾਂ ਤੋਂ ਸਪਸ਼ਟ ਹੈ ਕਿ ਤਤਕਾਲੀ-ਸਮਾਜ ਵਿਚ ਵਰਣ (ਜਾਤ-ਪਾਤ) ਵਿਵਸਥਾ ਦਾ ਜਨਮ ਨਾਲ ਸੰਬੰਧ ਨਹੀਂ ਸੀ, ਸਗੋਂ ਕਰਮ ਨਾਲ ਸੀ। ਮੁੱਖ (ਮਸਤਕ ਸਹਿਤ) ਬ੍ਰਾਹਮਣ ਦੀ ਵਿਦਵਤਾ ਅਤੇ ਪ੍ਰਵਕਤਾ ਹੋਣ ਦਾ ਪ੍ਰਤੀਕ ਸੀ। ਬਾਹਵਾਂ (ਕਸ਼ਤਰੀ) ਸ਼ਕਤੀ ਦਾ ਪ੍ਰਤੀਕ ਸਨ। ਲੱਤਾਂ (ਘੁੰਮ-ਫਿਰ ਕੇ ਪਦਾਰਥ ਵਿਤਰਣ ਕਰਨ ਦੇ ਰੂਪ ਵਿਚ) ਵੈਸ਼ ਦਾ ਪ੍ਰਤੀਕ ਬਣੀਆਂ, ਜਿਹੜਾ ਵਪਾਰੀ ਵਰਗ ਪ੍ਰਸਿੱਧ ਹੋਇਆ। ਬਾਕੀ ਰਹਿੰਦੇ ਕਾਰਜ ਕਰਨ ਵਾਲਾ ਸ਼ੂਦਰ 'ਪੈਰ' ਦਾ ਪ੍ਰਤੀਕ ਬਣਾ ਦਿੱਤਾ ਗਿਆ। ਕਾਰਜਾਂ ਦਾ ਇਹ ਕਾਰਮਿਕੀ ਪ੍ਰਗਟਾਵਾ ਹੀ ਹੈ। ਇਸ ਤਰ੍ਹਾਂ ਸਾਰੇ ਕਾਰਜ ਹਰ ਇਕ ਮਨੁੱਖੀ ਸਰੀਰ ਨਾਲ ਜੁੜੇ ਹੋਏ ਸਨ। ਜਿਸ ਦੀ ਬੁੱਧੀ ਪ੍ਰਬਲ ਹੈ, ਉਹ ਬ੍ਰਾਹਮਣ (ਵਿਦਵਾਨ-ਬੁੱਧੀਮਾਨ) ਹੈ। ਜਿਸ ਦੀਆਂ ਬਾਹਵਾਂ

ਵਿਚ ਸ਼ਕਤੀ ਹੈ, ਉਹ ਕਸ਼ਤਰੀ ਹੈ। ਜਿਹੜਾ ਧੰਨ-ਵਿਤ ਦੇ ਵਪਾਰ ਕਰਦਾ ਹੈ, ਉਹ ਵੈਸ਼ ਹੈ। ਅਤੇ ਇਨ੍ਹਾਂ ਸਾਰੇ ਕੰਮਾ ਵਿਚ ਸਹਿਯੋਗ ਦੇਣ ਵਾਲਾ ਸ਼ੂਦਰ ਹੈ। ਇਥੇ ਉਚ-ਨੀਚ ਦਾ ਕੋਈ ਭਾਵ ਨਹੀਂ। ਜਾਤ-ਜਨਮ ਦਾ ਵੀ ਕੋਈ ਅਰਥ ਨਹੀਂ। ਇਹ ਮੰਦ-ਭਾਵਨਾ ਤਾਂ ਬਹੁਤ ਮਗਰੋਂ ਜੁੜੀ—'ਮਨੂੰ' ਦੇ ਵਰਣ-ਵਿਧਾਨ ਤੋਂ ਵੀ ਮਗਰੋਂ ਸਥਾਪਤ ਹੋਈ।

ਵੇਦਾਂ ਸਮੇਂ ਪਰਿਵਾਰਕ ਜੀਵਨ ਦੀ ਮਹਾਨਤਾ ਕਾਇਮ ਕੀਤੀ। ਸਮਾਜ ਨੂੰ ਨਿਯਮ-ਬੱਧ ਕਰਨ ਲਈ ਇਹ ਬਹੁਤ ਜ਼ਰੂਰੀ ਵੀ ਸੀ। ਆਸ਼ਰਮਾਂ ਦੀ ਸਥਾਪਨਾ ਵਿਚ ਗ੍ਰਿਹਸਤ ਨੂੰ ਉੱਚਾ ਦਰਜਾ ਦਿਤਾ ਗਿਆ। ਸੰਤਾਨ ਦੀ ਉਤਪਤੀ ਦੀ ਸੰਧਰ ਨੂੰ ਇਸ ਜੀਵਨ ਦਾ ਉਦੇਸ਼ ਬਣਾਇਆ ਗਿਆ, ਜਿਸ ਨਾਲ ਜੀਵਨ ਦੀ ਸਦਾਚਾਰਕ ਅਤੇ ਨੈਤਿਕ ਭਾਵਨਾ ਬਣੀ ਰਹੇ। ਇਸ ਉਦੇਸ਼ ਨੇ ਮਨੁੱਖ ਨੂੰ ਵਾਸ਼ਨਾ-ਬਿਰਤੀ ਤੋਂ ਬਚਾਈ ਰਖਿਆ, ਜਿਹੜਾ ਉਸ ਮੁਢਲੇ ਕਾਲ ਵਿਚ ਬਹੁਤ ਜ਼ਰੂਰੀ ਵੀ ਸੀ। ਇਸ ਨਾਲ ਪਰਿਵਾਰ ਦੀ ਉੱਚੀ-ਸੁੱਚੀ-ਪ੍ਰਥਾ ਕਾਇਮ ਹੋਈ। ਅਥਰਵ ਵੇਦ ਤਕ ਇਹ ਵਿਵਸਥਾ ਸਥਾਪਤ ਹੋ ਚੁਕੀ ਸੀ। ਵਿਆਹ ਦੇ ਨਿਯਮ ਬਣ ਚੁਕੇ ਸਨ। ਰਾਜੇ ਦੇ ਫ਼ਰਜ਼ਾਂ ਦੀ ਸੂਚੀ ਵਿਚ ਇਹ ਫ਼ਰਜ਼ ਵੀ ਜੁੜ ਚੁਕਿਆ ਸੀ ਕਿ ਰਾਜਾ ਪਤੀ-ਪਤਨੀ ਦੇ ਸੰਬੰਧਾਂ ਨੂੰ ਪੱਕਾ ਰਖੇ। ਵਿਆਹ ਲਈ ਜ਼ਰੂਰੀ ਸੀ ਕਿ ਕੁੜੀ ਮੁੰਡੇ ਨੂੰ ਅਤੇ ਮੁੰਡਾ ਕੁੜੀ ਨੂੰ ਪਸੰਦ ਕਰ ਲਵੇ ਅਤੇ ਵਿਆਹ ਦੀ ਰਸਮ ਕੁੜੀ ਦੇ ਮਾਂ-ਪਿਉ ਜਾਂ ਭਰਾ ਦੇ ਘਰ ਕੀਤੀ ਜਾਣ ਲਗ ਪਈ ਸੀ।

(ਅਥਰਵ ਵੇਦ ੧-੧੪-੨, ੨-੩੦-੫)

ਉਹ ਲੋਕ ਆਪਣੇ ਪਰਿਵਾਰ ਦੀ ਸੁਰਖਿਆ ਅਤੇ ਖੁਸ਼ਹਾਲੀ ਲਈ ਦੇਵਤਿਆਂ ਦੀ ਟੇਕ ਰਖਦੇ ਸਨ। ਉਨ੍ਹਾਂ ਨੂੰ ਅਗਾਧ ਵਿਸ਼ਵਾਸ ਸੀ ਕਿ ਦੈਵੀ ਸ਼ਕਤੀ ਦੇ ਸਰੂਪ ਦੇਵਤੇ ਉਨ੍ਹਾਂ ਦੇ ਸਾਰੇ ਕਾਰਜ ਰਾਸ ਕਰਨ ਦੇ ਸਮਰੱਥ ਹਨ। ਆਸ, ਵਿਸ਼ਵਾਸ ਅਤੇ ਭਗਤੀ ਭਾਵਨਾ ਕਾਰਨ ਲੋਕ ਆਪਣੇ ਆਪ ਨੂੰ ਸੁਰਖਿਅਤ ਅਤੇ ਬਲਵਾਨ ਸਮਝਦੇ ਸਨ—"ਵੇਖੋ, ਇਹ ਮੇਰਾ ਹੱਥ ਸ਼ਕਤੀਸ਼ਾਲੀ ਹੈ ਅਤੇ ਮੇਰਾ ਦੂਜਾ ਹੱਥ ਹੋਰ ਵੀ ਬਲਵਾਨ ਹੈ।" (ਰਿਗ ਵੇਦ ੧੦-੬੦-੧੨)

ਵੈਦਿਕ ਕਾਲ ਦਾ ਸਮਾਜਕ ਜੀਵਨ ਸਰਲ ਤੇ ਸਾਦਾ ਸੀ। ਉਨ੍ਹਾਂ ਲੋਕਾਂ ਦੀ ਕਾਮਨਾ, ਭਰਪੂਰ ਅੰਨ ਦੀ ਪ੍ਰਾਪਤੀ ਸੀ। ਅੰਨ ਪ੍ਰਾਪਤੀ ਲਈ ਉਹ ਦੇਵਤਿਆਂ ਦੀ ਪੂਜਾ ਵੀ ਕਰਦੇ ਸਨ ਅਤੇ ਯੱਗ ਵੀ ਕਰਦੇ ਸਨ। ਇਸ ਤਰ੍ਹਾਂ ਯੱਗ ਦੀ ਵੱਡੀ ਮਹੱਤਤਾ ਸੀ। ਅੰਨ ਪ੍ਰਾਪਤੀ, ਸੁਖੀ ਤੇ ਖੁਸ਼ਹਾਲ ਜੀਵਨ ਲਈ। ਅਤੇ ਦੇਵ-ਪੂਜਾ, ਆਤਮਕ ਅਨੰਦ ਅਤੇ ਸੁਰਖਿਆ ਦੀ ਪ੍ਰਾਪਤੀ ਲਈ। ਇਸ ਤਰ੍ਹਾਂ ਯੱਗ ਮਨ ਅਤੇ ਤਨ ਦੋਹਾਂ ਦੀ ਤ੍ਰਿਪਤੀ ਦਾ ਮੁੱਖ ਸਾਧਨ ਸੀ। ਉਸ ਕਾਲ ਵਿਚ ਅਗਨੀ ਨੂੰ 'ਦੇਵਤਿਆਂ ਦਾ ਮੁਖ' ਮੰਨਿਆ ਜਾਂਦਾ ਸੀ ਅਤੇ ਘਿਉ ਨੂੰ ਦੇਵਤਿਆਂ ਦੀ 'ਖੁਰਾਕ'। ਇਸ ਯੱਗ ਕਰਨ ਦਾ ਇਹ ਉਦੇਸ਼ ਸਿੱਧ ਹੁੰਦਾ ਹੈ—ਅਗਨੀ ਵਿਚ ਘਿਉ ਪਾ ਕੇ ਦੇਵਤਿਆਂ ਨੂੰ ਪ੍ਰਸੰਨ ਕਰਨਾ। ਇਸ ਤਰ੍ਹਾਂ ਕਰਨ ਨਾਲ ਹਵਾ ਵੀ ਸ਼ੁੱਧ ਹੋ ਜਾਂਦੀ ਸੀ ਅਤੇ ਬੱਦਲ ਵੀ ਵਰ੍ਹਦੇ ਸਨ ਜਿਸ ਨਾਲ ਅੰਨ ਦੀ ਉਪਜ ਵੱਧ ਹੁੰਦੀ ਸੀ। ਸੋ ਯੱਗ ਰਾਹੀਂ ਖੁਸ਼ਹਾਲੀ ਦੀ ਕਾਮਨਾ ਵੀ ਪੂਰੀ ਕੀਤੀ ਜਾਂਦੀ ਸੀ। ਉਨ੍ਹਾਂ ਦੀਆਂ ਰੀਝਾਂ ਦਾ ਨਚੋੜ ਇਹ ਸੀ—

'ਹੇ ਪਰਮਾਤਮਾ! ਮੈਂ ਬ੍ਰਹਮ-ਤੱਤ ਤੇ ਵਿਵੇਕ ਦੀ ਪ੍ਰਾਪਤੀ ਲਈ ਪ੍ਰਾਰਥਨਾ ਕਰਦਾ ਹਾਂ। ਮੈਂ ਲੋੜੀਂਦੀ ਵਰਖਾ ਅਤੇ ਅੰਨ ਲਈ ਬੇਨਤੀ ਕਰਦਾ ਹਾਂ ਅਤੇ ਉਚੇ ਸਦਾਚਾਰਕ ਜੀਵਨ ਲਈ ਅਰਜ਼ ਕਰਦਾ ਹਾਂ' (ਯਜੁਰ ਵੇਦ)।

ਯਜੁਰ ਵੇਦ ਵਿਚ ਗਊਆਂ ਦੇ ਸਤਿਕਾਰ ਦਾ ਵਿਸ਼ੇਸ਼ ਉਲੇਖ ਹੈ। ਯੱਗ ਨੂੰ ਸੰਪੂਰਨ ਕਰਨ ਲਈ ਘਿਉ ਦੀ ਲੋੜ ਪੈਂਦੀ ਸੀ, ਅਤੇ ਘਿਉ ਪ੍ਰਾਪਤ ਕਰਨ ਲਈ ਗਊ ਮੁੱਖ ਸਾਧਨ ਸੀ। ਗਊ ਦੀ ਰਖਿਆ ਹੀ ਨਹੀਂ, ਸਗੋਂ ਮਾਤਾ ਵਾਂਗ ਪੂਜਾ ਕਰਨ ਦੀ ਪ੍ਰਥਾ ਵੀ ਵੈਦਿਕ-ਕਾਲ ਵਿਚ ਸਥਾਪਤ ਹੋ ਚੁਕੀ ਸੀ—'ਹੇ ਗਊ ਮਾਤਾ! ਹੇ ਨਾ ਮਾਰਨ ਜੋਗ ਗਊ ਮਾਤਾ, ਨਿਸ਼ਚਿੰਤ ਹੋ ਕੇ ਘਾਹ ਚਰਕੇ ਇੰਦਰ ਦੇਵਤਾ ਲਈ ਅਪਣੇ ਦੁੱਧ ਨੂੰ ਵਧਾਉ।' (ਯਜੁਰ ਵੇਦ)

ਇਹ ਭਾਵਨਾ ਇਥੋਂ ਤਕ ਪ੍ਰਬਲ ਹੋਈ ਕਿ ਗਊਆਂ ਨੂੰ ਬਾਹਰ ਲੈ ਜਾਣ, ਘਰ ਮੋੜ ਲਿਆਉਣ, ਦੁੱਧ ਚੋਣ ਆਦਿ ਸਮੇਂ ਵੇਦ-ਮੰਤਰਾਂ ਦਾ ਪਾਠ ਕੀਤਾ ਜਾਂਦਾ ਸੀ, ਤਾਂ ਕਿ ਸਾਰੇ ਕਾਰਜ ਪਵਿੱਤਰ ਹੋ ਜਾਣ। ਇਥੋਂ ਤਕ ਕਿ ਜੰਗਲ ਵਿਚ ਉਗੇ ਘਾਹ ਨੂੰ ਵੀ ਵੇਦ-ਮੰਤਰਾਂ ਨਾਲ ਸ਼ੁੱਧ ਕਰਕੇ ਗਊਆਂ ਨੂੰ ਚਰਾਇਆ ਜਾਂਦਾ ਸੀ।

ਸਪਸ਼ਟ ਹੈ ਕਿ ਵੈਦਿਕ-ਕਾਲ ਸਮੇਂ ਉਨ੍ਹਾਂ ਮਹਾਪੁਰਖਾਂ ਨੇ ਸਮਾਜ ਨੂੰ ਜਿਹੜੀ ਸੇਧ ਦਿਤੀ ਉਹ ਪਵਿੱਤਰਤਾ ਸਦਾਚਾਰ ਸਹਿਯੋਗ ਅਤੇ ਪਰਉਪਕਾਰ ਤੇ ਆਧਾਰਿਤ ਸੀ। ਇਸ ਕਥਨ ਨੂੰ ਅਸੀਂ ਹੇਠ ਲਿਖੀਆਂ ਕੁਝ ਵੇਦ-ਉਕਤੀਆਂ ਤੋਂ ਵੀ ਸਪਸ਼ਟ ਕਰ ਸਕਦੇ ਹਾਂ—

(ਬਾਕੀ ਸਫਾ ੧੩)

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਚਮਤਕਾਰ

—ਪਾਲ ਸਿੰਘ

ਮੈਂ ਇਕ ਕਾਮਰੇਡ ਹਾਂ ਤੇ ਮਾਦੇ (matter) ਨੂੰ ਬ੍ਰਹਿਮੰਡ ਦੀ ਹਰ ਚੀਜ਼ ਦਾ ਮੂਲ ਸਮਝਦਾ ਹਾਂ। ਅਤੇ ਸਾਰਿਆਂ ਵਰਤਾਰਿਆਂ (Phenomena) ਤੇ ਘਟਨਾਵਾਂ ਦੇ ਪਿਛੇ ਮਾਦੇ ਦੇ ਵਖ ਵਖ ਰੂਪਾਂ ਦੇ ਆਪੋ ਵਿਚ ਦੀ ਪ੍ਰਸਪਰ ਇਕ ਦੂਜੇ ਉਤੇ ਪ੍ਰਭਾਵਾਂ ਤੇ ਅਸਰਾਂ ਨੂੰ ਹੀ ਕਰਨ ਕਾਰਨ ਮੰਨਦਾ ਹਾਂ, (Interaction between the different forms of the matter is the sole agency behind all the phenomena) ਇਨ੍ਹਾਂ ਸਾਰੀਆਂ ਘਟਨਾਵਾਂ ਤੇ ਵਰਤਾਰਿਆਂ ਭਾਵੇਂ ਪ੍ਰਕਿਰਤਕ ਹੋਣ ਭਾਵੇਂ ਸਿਆਸੀ ਤੇ ਭਾਵੇਂ ਸਮਾਜੀ ਹੋਣ ਉਨ੍ਹਾਂ ਦਾ ਵਿਸ਼ਲੇਸ਼ਣ ਕਰਨ ਤੇ ਉਹਨਾ ਦੇ ਕਾਰਨ ਲਭਣ ਵਾਸਤੇ ਸਾਇੰਸ ਦੇ ਮਾਦੀ ਸੋਚ ਨੂੰ ਅਧਾਰ ਬਣਾਉਂਦਾ ਹਾਂ।

ਇਸ ਦੇ ਨਾਲ ਨਾਲ ਮੈਂ ਇਹ ਵੀ ਸਮਝਦਾ ਹਾਂ ਕਿ ਆਦਮੀ ਦਾ ਰੂਹ ਅਤੇ ਰੂਹਾਨੀਅਤ (spirit & spiritualism) ਮਾਦੇ ਨਾਲੋਂ ਵਖਰੀਆਂ ਚੀਜ਼ਾਂ ਅਤੇ ਵਖਰੀਆਂ ਸ਼ਕਤੀਆਂ ਹਨ। ਭਾਵੇਂ ਬੰਦੇ ਦਾ ਦਿਲ ਅਤੇ ਦਿਮਾਗ ਜੋ ਕਿ ਰੂਹ ਅਤੇ ਰੂਹਾਨੀਅਤ ਦਾ ਸੋਮਾ ਹਨ, ਇਨ੍ਹਾਂ ਵਿਚੋਂ ਹੀ ਇਹ ਦੋਵੇਂ ਉਪਜਦੇ ਹਨ ਤੇ ਜਨਮਦੇ ਹਨ, ਭਾਵੇਂ ਇਹ ਦੋਵੇਂ ਖੁਦ ਭਾਵ ਦਿਲ ਅਤੇ ਦਿਮਾਗ ਆਪ ਮਾਦਾ ਹਨ, ਮਾਦੇ ਦੇ ਹੀ ਦੋ ਰੂਪ ਹਨ ਪਰ ਫੇਰ ਵੀ ਇਹ ਦੋਵੇਂ ਭਾਵ ਰੂਹ ਤੇ ਰੂਹਾਨੀਅਤ ਮਾਦੇ ਤੋਂ ਵਖਰੀ ਹੋਂਦ ਰਖਦੀਆਂ ਹਨ। ਇਨ੍ਹਾਂ ਵਿਚੋਂ ਬੰਦੇ ਦੀਆਂ ਪ੍ਰਵਿਰਤੀਆਂ ਕਾਮ, ਕਰੋਧ, ਲੋਭ, ਮੋਹ, ਹੰਕਾਰ, ਤਰਸ, ਹਮਦਰਦੀ, ਪਰਉਪਕਾਰ, ਆਦਿ ਜਨਮ ਦੀਆਂ ਹਨ ਅਤੇ ਇਹ ਬਹੁਤ ਵਾਰੀ ਮਾਦੇ ਤੋਂ ਆਜ਼ਾਦ ਅਤੇ ਖੁਦਮੁਖਤਿਆਰ ਫੈਸਲੇ ਲੈਂਦੇ ਹਨ ਤੇ ਕਰਮਸ਼ੀਲ ਹੋ ਜਾਂਦੇ ਹਨ। ਸਦਾ ਮਾਦੇ ਦੇ ਹੁਕਮਾਂ ਦੇ ਅਧੀਨ ਨਹੀਂ ਚਲਦੇ।

ਬਹਰ ਹਾਲ ਬ੍ਰਹਿਮੰਡ ਤੇ ਸਾਡੀ ਇਸ ਪ੍ਰਿਥਵੀ ਦੀ ਸਿਰਜਣਾ ਵਾਸਤੇ ਮੈਂ ਮਾਦੇ ਨੂੰ ਹੀ ਕਰਨ ਕਾਰਨ ਸਮਝਦਾ ਹਾਂ ਤੇ ਕਿਸੇ ਦੇ ਕੁੰਨ ਆਖ ਦੇਣ ਨਾਲ ਇਸ ਸ੍ਰਿਸ਼ਟੀ ਦੀ ਸਿਰਜਣਾ ਹੋਣ ਵਰਗੇ ਖਿਆਲ ਵਿਚ ਯਕੀਨ ਨਹੀਂ ਰਖਦਾ ਤੇ ਇਸ ਦੇ ਵਰਤਾਰਿਆਂ ਤੇ ਘਟਨਾਵਾਂ ਦੇ ਵਿਸ਼ਲੇਸ਼ਣ ਕਰਨ ਤੇ ਕਾਰਨ ਲਭਣ ਵਾਸਤੇ ਸਾਇੰਸ ਤੇ ਪ੍ਰਕਿਰਤੀ ਵਾਦ ਦੀ ਪਹੁੰਚ ਨੂੰ ਸਹੀ ਸਮਝਦਾ ਹਾਂ ਤੇ ਅਪਨਾਉਂਦਾ ਹਾਂ।



ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ
ਸੰਤ ਨਿਧਾਨ ਸਿੰਘ ਆਲਮ

ਪਰ ਦੁਨੀਆਂ ਦੇ ਵਰਤਾਰਿਆਂ ਤੇ ਘਟਨਾਵਾਂ ਦੇ ਸਬੰਧ ਵਿਚ ਇਕ ਗਲ ਹੋਰ ਆਮ ਵੇਖਣ ਵਿਚ ਆਉਂਦੀ ਹੈ ਕਿ ਬੰਦੇ ਦੇ ਜੀਵਨ ਵਿਚ ਕਈ ਵਾਰ ਅਜਿਹੀਆਂ ਘਟਨਾਵਾਂ ਵਾਪਰਦੀਆਂ ਹਨ ਜੋ ਆਸਚਰਜਤਾ ਭਰਪੂਰ ਹੁੰਦੀਆਂ ਹਨ, ਅਤੇ ਸਾਇੰਸ ਤੇ ਮਾਦੀਵਾਦ ਉਸਦਾ ਕੋਈ ਉਤਰ ਨਹੀਂ ਦੇਂਦੀਆਂ। ਕੋਈ ਸਪਸ਼ਟੀਕਰਨ ਨਹੀਂ ਮੁਹੱਈਆ ਕਰਦੀਆਂ। ਮਿਸਾਲ ਦੇ ਤੌਰ ਤੇ ਜਿਸ ਤਰ੍ਹਾਂ ਕਿ ਮਲੇਰੀਆ ਬੁਖਾਰ ਚੜ੍ਹਨ ਦੀ ਘਟਨਾ ਜਾਂ ਵਰਤਾਰੇ (phenomenon) ਪ੍ਰਤੀ ਸਾਇੰਸ ਤੇ ਮਾਦੀਵਾਦ (materialism) ਤਸਲੀਬਖਸ਼ ਸਾਇੰਸੀ ਸਪਸ਼ਟੀਕਰਨ ਦੇਂਦੇ ਹਨ ਕਿ ਇਹ ਬੁਖਾਰ ਇਕ ਬੈਕਟੀਰੀਆ ਦੇ ਕਾਰਨ ਪੈਦਾ ਹੁੰਦਾ ਹੈ। ਉਹ ਬੈਕਟੀਰੀਆ ਮੱਛਰ ਦੇ ਕੱਟਣ ਨਾਲ ਆਦਮੀ ਦੇ ਲਹੂ ਵਿਚ ਦਾਖਲ ਹੋ ਜਾਂਦਾ ਹੈ। ਕੁਨੀਨ ਖਾਣ ਨਾਲ ਉਹ ਬੈਕਟੀਰੀਆ ਮਰ ਜਾਂਦਾ ਹੈ ਤੇ ਬੁਖਾਰ ਉਤਰ ਜਾਂਦਾ ਹੈ। ਇਹ ਠੀਕ ਤੇ ਸਤੋਂ ਜਮਾਉਣ ਵਰਗਾ ਸਪਸ਼ਟੀਕਰਨ ਹੈ। ਪਰ ਉਹ ਜਹੀਆਂ ਘਟਨਾਵਾਂ ਕਈ

ਅਸਚਰਜਤਾ ਵਾਲੀਆਂ ਘਟਨਾਵਾਂ ਜਿਨ੍ਹਾਂ ਵੱਲ ਮੈਂ ਉਪਰ ਇਸ਼ਾਰਾ ਕੀਤਾ ਹੈ, ਕੋਈ ਤਸੱਲੀਬਖਸ਼ ਸਪਸ਼ਟੀ ਕਰਨ ਨਹੀਂ ਦੇਂਦੇ।

ਇਸ ਤਰ੍ਹਾਂ ਦੀਆਂ ਘਟਨਾਵਾਂ ਬਹੁਤ ਆਦਮੀਆਂ ਦੇ ਜੀਵਨ ਵਿਚ ਵਾਪਰਦੀਆਂ ਹਨ। ਮੇਰੇ ਜੀਵਨ ਵਿਚ ਵੀ ਵਾਪਰੀਆਂ ਹਨ। ਉਹਨਾਂ ਵਿਚੋਂ ਦੋ ਘਟਨਾਵਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਪਰਕ ਵਿਚ ਮੇਰੇ ਨਾਲ ਵਾਪਰੀਆਂ ਹਨ। ਜਿਹਨਾਂ ਦਾ ਸਪਸ਼ਟੀਕਰਨ ਮੈਂ ਆਪਣੇ ਸਾਇੰਸ ਦੇ ਗਿਆਨ (ਜਿੰਨਾ ਕੁ ਮੈਨੂੰ ਸੀ) ਅਤੇ ਮਾਦੀਵਾਦ ਦੇ ਅਕੀਦਿਆਂ ਰਾਹੀਂ, ਸਾਇੰਸ ਅਤੇ ਮਾਦੀਵਾਦ ਵਿਚੋਂ ਅਜ ਤੱਕ ਲਭਦਾ ਰਿਹਾ ਹਾਂ ਪਰ ਲੱਭਾ ਨਹੀਂ। ਉਹਨਾਂ ਵਿਚੋਂ ਇਕ ਦਾ ਵਰਨਣ ਹੇਠਾਂ ਕਰਦਾ ਹਾਂ।

ਇਹ ਘਟਨਾ ਸਾਲ ੧੯੨੯-੩੦, ਅਜ ਦੇ ਪਾਕਿਸਤਾਨ ਦੇ ਜ਼ਿਲੇ ਲਾਇਲਪੁਰ, ਗੋਜਰੇ ਮੰਡੀ ਕੋਲ ਪਿੰਡ ਚੱਕ ਨ: ੩੦੦ ਵਿਚ ਵਾਪਰੀ। ਇਹ ਸਾਡਾ ਪਿੰਡ ਸੀ। ਮੈਂ ਉਸ ਵੇਲੇ ਨੌਵੀਂ ਜਮਾਤ ਵਿਚ ਪੜ੍ਹਦਾ ਸਾਂ ਮੇਰੇ ਮਾਪੇ ਪਿਤਾ ਕਿਸ਼ਨ ਸਿੰਘ ਜੀ ਤੇ ਮਾਤਾ ਅਵਤਾਰ ਕੌਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੜੇ ਸ਼ਰਧਾਲੂ ਸਨ। ਮੇਰੀ ਸੰਭਾਲ ਤੋਂ ਪਹਿਲਾਂ ਹੀ ਉਨ੍ਹਾਂ ਨੇ ਨਾਮਧਾਰੀ ਮੱਤ ਅਪਨਾਇਆ ਹੋਇਆ ਸੀ।

ਸਤਿਗੁਰੂ ਜੀ ਓਦੋਂ ਸਾਰੇ ਪੰਜਾਬ ਵਿਚ ਘੋੜਿਆਂ ਉਤੇ ਦੌਰਾ ਕਰਦੇ ਹੁੰਦੇ ਸਨ। ਮੇਰੇ ਮਾਤਾ ਪਿਤਾ ਵਲੋਂ ਚਿਰੋਕਣੀ ਬੇਨਤੀ ਮਨਜ਼ੂਰ ਹੋਈ ਤੇ ਸਾਡੇ ਪਿੰਡ ਦੌਰਾ ਆਉਣ ਦੀ ਤਾਰੀਖ ਮਿਥੀ ਗਈ।

ਸਿਆਲਾਂ ਦੀ ਬਹਾਰ ਸੀ। ਬੜੀ ਸਖਤ ਠੰਡ ਸੀ, ਕੋਰਾ ਪੈਂਦਾ ਸੀ। ਦੌਰੇ ਵਾਲੇ ਦਿਨ ਤੋਂ ਇਕ ਦਿਨ ਪਹਿਲਾਂ ਸ਼ਾਮ ਨੂੰ ਦੌਰੇ ਵਾਸਤੇ ਤਿਆਰੀ ਕਰਦਿਆਂ ਕਰਦਿਆਂ ਡੂੰਘਾ ਘੁਪੀਆ ਹੋ ਗਿਆ। ਸੌਣ ਦਾ ਵੇਲਾ ਬਹੁਤ ਲੇਟ ਹੋ ਗਿਆ। ਪਰ ਫੇਰ ਵੀ ਮੇਰੇ ਮਾਤਾ ਪਿਤਾ ਤੇ ਸਤਿਗੁਰਾਂ ਦੇ ਦਰਸ਼ਨ ਕਾਰਨ ਆਏ ਨਿਕਟ ਰਿਸ਼ਤੇਦਾਰ ਬਿਸਤਰਿਆਂ ਉਤੇ ਵੀ ਬਹੁਤ ਚਿਰ ਤਕ ਸਤਿਗੁਰਾਂ ਦੇ ਦਿਆਲੂ ਤੇ ਕਿਰਪਾਲੂ ਹੋਣ ਅਤੇ ਜਾਣੀ ਜਾਣ ਹੋਣ ਦੀਆਂ ਗੱਲਾਂ ਕਰਦੇ ਰਹੇ। ਮੈਂ ਵੀ ਬਹੁਤਾ ਸੌਂਦਾ ਨਹੀਂ ਸਾਂ ਹੁੰਦਾ, ਤੇ ਉਹਨਾਂ ਦੀਆਂ ਗੱਲਾਂ ਸੁਣਦਾ ਰਿਹਾ।

ਲੇਟ ਸੌਣ ਦੇ ਬਾਵਜੂਦ ਵੀ ਸਾਰੇ ਜਣੇ ਸਵਖਤੇ ਉਠ ਬੈਠੇ। ਕੱਕਰ ਵਾਲੀ ਰਾਤ ਸੀ। ਪਰ ਸਤਿਗੁਰ ਸੂਰਜ ਦੀ ਟਿੱਕੀ ਚੜ੍ਹਦੇ ਚੜ੍ਹਦਿਆਂ ਹੀ ਪਹੁੰਚ ਗਏ। ਬਾਪੂ ਜੀ ਤੇ ਹੋਰ ਸ਼ਰਧਾਲੂ ਜਿਹੜੇ ਕਿ ਦੌਰੇ ਦੇ ਹੀ ਆਹਰ ਪਾਹਰ ਵਿਚ ਹੀ ਮਸ਼ਰੂਫ਼ ਸਨ, ਝਟਾ ਪਟ ਇਕੱਠੇ ਹੋ ਕੇ ਸਤਿਗੁਰਾਂ ਦੇ ਸਵਾਗਤ ਵਾਸਤੇ ਅਗੋਂ ਲੈਣ ਵਾਸਤੇ ਗਏ। ਮੈਨੂੰ ਵੀ ਸਤਿਗੁਰਾਂ ਦੇ ਔਣ ਦਾ ਬੜਾ ਚਾਅ ਸੀ, ਅਤੇ ਮੁੰਡਪੁਣੇ ਦੇ ਚਾਅ ਤੇ ਖੁਸ਼ੀਆਂ ਉਮੰਗੀਆਂ ਬਲਵਾਨ ਹਨ, ਸੋ ਮੈਂ ਵੀ ਮੂਨ੍ਹੇਰੇ ਉਠ ਬੈਠਾ ਸਾਂ ਅਤੇ ਸਵਾਗਤ ਕਰਨ ਵਾਲਿਆਂ ਦੇ ਵਿਚ ਰਲਿਆ ਮਿਲਿਆ ਉਹਨਾਂ ਦੇ ਨਾਲ ਹੀ ਚਲਾ ਗਿਆ। ਕੋਈ ਦਸ ਬਾਰਾਂ ਘੋੜੇ ਦਰਮਿਆਨੀ ਟਾਪੇ ਆ ਰਹੇ ਸਨ। ਧੂੜ ਉਡਦੀ ਸੀ। ਸ਼ਾਨਦਾਰ ਦਰਬਾਰ ਤੇ ਸੱਚੀ ਠਾਠ ਦਾ ਦ੍ਰਿਸ਼ ਸੀ (ਮੇਰੇ ਤੇ ਇਹ ਪ੍ਰਭਾਵ ਸੀ ਤੇ ਮੈਨੂੰ ਅਜ ਵੀ ਉਹ ਦ੍ਰਿਸ਼ ਇਸੇ ਤਰ੍ਹਾਂ ਦਾ ਜਾਪਦਾ ਹੈ)। ਸ਼ਰਧਾਲੂਆਂ ਨੇ ਸੀਸ ਨਿਵਾ ਕੇ ਘੋੜੇ ਰੁਕੇ। ਸਤਿਗੁਰਾਂ ਦਾ ਘੋੜਾ ਇਕ ਸਿੰਘ ਨੇ ਹੀ ਫੜਿਆ ਜਿਹੜਾ ਕਿ ਘੋੜਿਆਂ ਦੇ ਨਾਲ ਹੀ ਕਮਰਕੱਸਾ ਲਾਇਆ ਹੋਇਆ ਟਾਪੇ ਆ ਰਿਹਾ ਸੀ। ਬਾਪੂ ਜੀ ਨੇ ਸਤਿਗੁਰਾਂ ਦੇ ਚਰਨਾਂ ਤੇ ਮਥਾ ਟੇਕਿਆ।

ਇਸ ਤੋਂ ਅਗੋਂ ਮੈਨੂੰ ਪਤਾ ਨਹੀਂ ਕਿ ਸਤਿਗੁਰਾਂ ਦਾ ਉਤਾਰਾ ਕਿਥੇ ਕੀਤਾ ਗਿਆ। ਮੁੰਡਪੁਣੇ ਦੀ ਲਾਪ੍ਰਵਾਹੀ ਤੇ ਜ਼ਿੰਦਗੀ ਵਿਚ ਉਹਨਾਂ ਦੇ ਆਪਣੇ ਹੀ ਰੁਝੇਵੇਂ ਹੁੰਦੇ ਹਨ। ਪਰ ਇੰਨਾ ਮੈਨੂੰ ਬਿਲਕੁਲ ਪਤਾ ਹੈ ਕਿ ਘੋੜਿਆਂ ਤੇ ਸਤਿਗੁਰਾਂ ਦੇ ਆਉਣ ਤੋਂ ਬਹੁਤ ਮਗਰੋਂ ਤਕ ਕਾਫੀ ਸਿੰਘ (ਦੌਰੇ ਨਾਲ ਦੇ) ਪੈਦਲ ਆਉਂਦੇ ਰਹੇ। ਕੁਝ ਉਠ ਵੀ ਆਏ ਤੇ ਦੋ ਵਡਿਆਂ ਵਡੀਆਂ ਬੜੀਆਂ ਖਲਾਰ ਵਾਲੀਆਂ ਗੱਡਾਂ ਆਈਆਂ ੧੧, ੧੨ ਵਜੇ ਤਕ ਘਰ ਵਿਚ ਗਹਿਮਾ ਗਹਿਮ ਹੋ ਗਈ। ਕਈ ਸਿੰਘ ਅਸ਼ਨਾਨ ਕਰ ਰਹੇ ਸਨ। ਲਾਸਾਂ ਕਛਹਿਰਿਆਂ ਤੇ ਆਸਣਾਂ ਨਾਲ ਭਰੀਆਂ ਪਈਆਂ ਸਨ। ਕੋਈ ਸਿੰਘ ਸਰਦਾਈਆਂ ਘੋਟ ਰਹੇ ਸਨ, ਤੇ ਕਈ ਛੱਕ ਰਹੇ ਸਨ। ਕੋਈ ਘਰੋਂ ਲੰਗਰ ਦੀ ਸਮੱਗਰੀ ਲੈ ਰਹੇ ਸਨ। ਇਕ ਲਾਂਗਰੀ ਘਰ ਦੇ ਘਿਓ ਦਾ ਭਰਿਆ ਪੀਪਾ ਲੈ ਕੇ ਲੰਗਰ ਵਲ ਤੁਰੀ ਜਾ ਰਿਹਾ ਸੀ। ਕੋਈ ਸਿੰਘ ਘੋੜਿਆਂ ਲਈ ਦਾਣਾ ਮੰਗ ਰਹੇ ਸਨ। ਤੇ ਕੋਈ ਗਡਾਂ ਦੇ ਸਾਨ੍ਹਾਂ ਲਈ ਤੂੜ ਪਾ ਰਹੇ ਸਨ। ਪਿੰਡ ਦੀ ਬਰਾਦਰੀ ਦੇ ਲੋਕ ਵੀ ਆਏ ਹੋਏ ਸਨ। ਘਰ ਵਿਚ ਮੇਲੇ ਨਾਲ ਮੇਲਾ ਵੱਸ ਰਿਹਾ ਸੀ। ਇਸ ਤੋਂ ਉਪਰੰਤ ਮੈਨੂੰ ਇਸ ਬਾਰੇ ਕੋਈ ਚੇਤਾ

ਨਹੀਂ ।

ਇਸ ਤੋਂ ਬਾਦ ਜਿਸ ਗਲ ਦਾ ਮੈਨੂੰ ਚੇਤਾ ਹੈ ਤੇ ਪੱਕਾ ਤੇ ਸਾਫ ਚੇਤਾ ਹੈ ਉਹ ਇਹ ਹੈ ਕਿ ਉਸੇ ਦਿਨ ਲੌਢੇ ਵੇਲੇ ਵੱਡੀ ਤ੍ਰਕ ਵਜੇ ਨਾਲ ਮੁੰਡੇ ਖੁੰਡੇ ਦੀ ਉਮਰ ਦੇ ਸੁਭਾਅ ਅਨੁਸਾਰ ਘਰ ਵਿਚ ਹੋ ਰਹੇ ਇਕ ਮਹਾਨ ਸਮਾਗਮ ਵਲੋਂ ਬੇਧਿਆਨੇ ਹੋਇਆ, ਰਸ ਦੇ ਰਟਨ ਅਨੁਸਾਰ ਮੁੰਡਿਆਂ ਨੂੰ ਇਕੱਠਿਆਂ ਕਰਕੇ ਮੈਂ ਖਿੱਦੋ ਖੂੰਡੀ ਖੇਡਣੀ ਸ਼ੁਰੂ ਕਰ ਦਿਤੀ। ਬਾਰ ਦੇ ਪਿੰਡਾਂ ਦੀਆਂ ਗਲੀਆਂ ਬਹੁਤ ਹੀ ਚੌੜੀਆਂ ਸਨ, ਇਸ ਲਈ ਅਸੀਂ ਗਲੀ ਵਿਚ ਹੀ ਖੇਡਦੇ ਹੁੰਦੇ ਸਾਂ।

ਅਸੀਂ ਖੇਡ ਰਹੇ ਸਾਂ। ਉਧਰੋਂ ਸਤਿਗੁਰਾਂ ਦੀ ਔਣ ਕਰਕੇ ਪਿੰਡ ਦੇ ਲੋਕ ਬਹੁਤ ਗਿਣਤੀ ਵਿਚ ਉਸੇ ਹੀ ਚੌਕ ਵਿਚ ਇਕੱਠੇ ਹੋ ਰਹੇ ਸਨ ਜਿਥੇ ਅਸੀਂ ਖੇਡ ਰਹੇ ਸਾਂ। ਓਹਨਾਂ ਵਿਚੋਂ ਕਈ ਸ਼ਰਧਾ ਨਾਲ ਆਏ ਸਨ ਤੇ ਕਈ ਖ਼ੁਸ਼ਹਾਲ ਮੇਲਾ ਵੇਖਣ ਵਾਸਤੇ ਆਏ ਸਨ। ਸ਼ਾਮ ਵੇਲੇ ਰਾਗੀਆਂ ਦਾ ਦੀਵਾਨ ਲੱਗਣਾ ਸੀ ਜਿਸ ਵਿਚ ਸਤਿਗੁਰਾਂ ਨੇ ਪਧਾਰਨਾ ਸੀ। ਉਸ ਦੀਵਾਨ ਵਾਸਤੇ ਇਹ ਲੋਕ ਇਕਠੇ ਹੋ ਰਹੇ ਸਨ।

ਅਸੀਂ ਅਪਣੇ ਧਿਆਨ, ਲਗਨ ਵਿਚ, ਖੇਡੀ ਜਾ ਰਹੇ ਸਾਂ। ਬਾਰਸ਼ ਨਾ ਹੋਣ ਕਾਰਨ ਗਲੀਆਂ ਵਿਚ ਘੱਟਾ ਬਹੁਤ ਸੀ ਤੇ ਮੁੰਡਿਆਂ ਦੇ ਭੱਜੇ ਫਿਰਨ ਅਤੇ ਖੂੰਡੀਆਂ ਨਾਲ ਖੇਡਣ ਕਰਕੇ ਘੱਟਾ ਬਹੁਤ ਉਡ ਰਿਹਾ ਸੀ ਤੇ ਗਲੀ ਘੱਟਿਓਂ ਘੱਟੀ ਹੋਈ ਹੋਈ ਸੀ। ਇਸੇ ਦੌਰਾਨ ਚੌਂਕ ਵਿਚ ਖੜੋਤੇ ਆਦਮੀਆਂ ਵਿਚੋਂ ਇਕ ਚੋਟ ਨੇ ਲਲਕਾਰ ਕੇ ਆਖਿਆ, "ਓਏ ਮੁੰਡਿਓ, ਕਦੀ ਖੇਹ-ਉਡਾਈ ਹੋਈ ਜੇ, ਬੰਦ ਕਰੋ ਖੇਡਣਾ, ਮਹਾਰਾਜਾ ਆ ਰਹੇ ਨੇ।"

ਅਸੀਂ ਖੇਡਣੋਂ ਬੰਦ ਹੋ ਗਏ। ਮੈਂ ਗੁਰਦਵਾਰੇ ਵਲ ਝਾਤੀ ਮਾਰੀ ਜਿਥੇ ਦੀਵਾਨ ਲੱਗਣਾ ਸੀ। ਗੁਰਦਵਾਰਾ ਸਾਥੋਂ ਥੋੜੀ ਜਿਹੀ ਦੂਰ ਦੀ ਵਿਥ 'ਤੇ ਸੀ। ਓਥੇ ਗਲੀ ਵਿਚ ਪੰਜ ਆਦਮੀ ਤੁਰੇ ਆ ਰਹੇ ਸਨ। ਇਨ੍ਹਾਂ ਸਾਰਿਆਂ ਦੁੱਧ ਚਿਟੀਆਂ ਪੁਸ਼ਾਕਾਂ ਪਾਈਆਂ ਹੋਈਆਂ ਸਨ। ਸਾਰੇ ਛੇ ਛੇ ਫੁੱਟੇ ਜਵਾਨ ਸਨ, ਕੁਝ ਦੇ ਹੱਥਾਂ ਵਿਚ ਖੂੰਡੇ ਤੇ ਕੁਝ ਦੇ ਹੱਥਾਂ ਵਿਚ ਸਫਾ-ਜੰਗ ਫੜੇ ਹੋਏ ਸਨ। ਸਤਿਗੁਰ ਸਭ ਤੋਂ ਅੱਗੇ ਸਨ ਤੇ ਉਹਨਾਂ ਦੇ ਹੱਥ ਵਿਚ ਇਕ ਅਦਵਾਟਾ ਜਿਹਾ ਖੂੰਡ ਫੜਿਆ ਹੋਇਆ ਸੀ। ਮੈਨੂੰ ਉਸ ਵੇਲੇ ਐਓਂ ਲੱਗਾ (ਤੇ ਹੁਣ ਵੀ ਓਵੇਂ ਹੀ ਲਗ ਰਿਹਾ ਹੈ) ਜਿਵੇਂ ਉਹ ੭, ੮ ਕਦਮਾਂ ਚੌੜੀ ਗਲੀ ਓਹਨਾਂ ਨਾਲ ਭਰੀ ਹੋਈ ਸੀ। ਉਹ ਬੜੇ ਖੁਸ਼ ਤੇ



ਇਸ ਲੇਖ ਦੇ ਲੇਖਕ ਸ: ਪਾਲ ਸਿੰਘ
—ਐਡੀਟਰ ਪੰਜਾਬੀ ਕੋਸ਼—

ਰੀਲੈਕਸਡ ਮੂਡ (relaxed mood) ਵਿਚ ਜਾਪਦੇ ਸਨ। ਇਕ ਦੂਜੇ ਨਾਲ ਹੱਸ ਹੱਸ ਗੱਲਾਂ ਮਾਰਦੇ ਜਾਪਦੇ ਸਨ। ਉਹ ਸਾਡੇ ਵਾਲੇ ਪਾਸੇ ਨੂੰ ਆ ਰਹੇ ਸਨ।

ਮੈਂ ਉਪਰ ਦਸਿਆ ਹੈ ਕਿ ਮੈਂ ਛੇਵੀਂ ਨਾਵੀਂ ਜਮਾਤ ਵਿਚ ਪੜ੍ਹਦਾ ਸਾਂ। ਸਕੂਲਾਂ ਵਿਚ ਸਾਇੰਸ ਪੜ੍ਹਾਈ ਜਾਂਦੀ ਹੁੰਦੀ ਸੀ। ਸਾਇੰਸ ਦੇ ਨਾਲ ਨਾਲ ਪੱਛਮੀ ਸਭਿਅਤਾ, ਜਿਸ ਦਾ ਦੂਜਾ ਨਾਂ ਨਵੀਂ ਲਾਈਟ ਲਿਆ ਜਾਂਦਾ ਸੀ, ਜਿਹਦਾ ਦਾ ਪ੍ਰਭਾਵ ਵਿਦਿਆਰਥੀ ਮੁੰਡਿਆਂ ਉਤੇ ਪੈ ਰਿਹਾ ਸੀ। ਮੇਰੇ ਉਤੇ ਵੀ ਇਹ ਪ੍ਰਭਾਵ ਪੈਣਾ ਲਾਜ਼ਮੀ ਸੀ ਅਤੇ ਪੈ ਰਿਹਾ ਸੀ। ਦੂਸਰੀ ਗੱਲ ਕਿ ਘਰ ਵਿਚ ਇਕੱਲਾ ਹੋਣ ਕਾਰਣ ਮੇਰੇ ਸੁਭਾਅ ਵਿਚ ਨੁਕਸੀ ਤੇ ਮਨਚਲਾਪਨ ਆ ਰਿਹਾ ਸੀ। ਤੀਜੇ ਪੜ੍ਹਾਈ ਵਿਚ ਕੁਝ ਹੁਸ਼ਿਆਰ ਹੋਣ ਕਾਰਨ ਨਾਲ ਦੇ ਮੁੰਡਿਆਂ ਵਿਚ ਸਨਮਾਨ ਜਾਣ ਕਰਕੇ ਸਵੈਭਰੋਸੇ ਤੇ ਮਨਚਲੇਪਨ ਵਿਚ ਹੋਰ ਵਾਧਾ ਹੋਇਆ। ਇਨ੍ਹਾਂ ਸਾਰੀਆਂ ਗੱਲਾਂ ਦੇ ਮੇਲ ਨਾਲ ਤੇ ਖਾਸ ਕਰਕੇ ਸਾਇੰਸ ਤੇ ਨਵੀਂ ਲਾਈਟ ਦੇ ਪ੍ਰਭਾਵ ਨਾਲ ਅਤੇ ਮੁੰਡਪੁਣੇ ਅਨੁਸਾਰ ਡੂੰਘੀ ਸੋਚ ਨਾ ਹੋਣ ਕਾਰਨ, ਅਪਣੀਆਂ ਸਵੈਦੇਸ਼ੀ ਪ੍ਰੰਪਰਾਵਾਂ, ਰਵਾਇਤਾਂ, ਸਭਿਆਚਾਰ, ਭਾਈਚਾਰਕ ਅਸੂਲ, ਰਸਮੋ ਰਿਵਾਜ ਜੋ ਕਿ ਸਾਡੇ ਵਡਿਆਂ ਦੇ ਹਜ਼ਾਰਾਂ ਵਰ੍ਹਿਆਂ ਦੇ ਹਡੀਂ ਬੀਤੀਆਂ ਦੇ ਤਜਰਬਿਆਂ ਦਾ ਨਿਚੋੜ ਸਨ, ਤੇ ਜਿਨ੍ਹਾਂ ਦੀ ਕੋਈ ਤੋਲ ਹੀ ਨਹੀਂ ਤੇ ਸਭਿਆਚਾਰ ਤੋਂ ਬਹੁਤ ਹੀ ਸ੍ਰੇਸ਼ਟ ਤੇ ਚੰਗਾ ਸਨ, ਉਨ੍ਹਾਂ ਬਾਰੇ ਬਗਾਵਤ ਦਾ

(ਬਾਕੀ ਪੰਨਾ ੩੯ ਤੇ)

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਮਰਪਤ

## ਗ਼ਜ਼ਲ

—ਜਸਵੰਤ ਸਿੰਘ ਰਾਹੀ

ਮੱਥਾ ਟੇਕਿਆਂ ਦੁਨੀਆ ਨਿਆਰੀ ਬਣ ਗਈ ਮੇਰੀ।
ਦਰਸ਼ਨ ਕੀਤਿਆਂ ਕਿਸਮਤ ਪਿਆਰੀ ਬਣ ਗਈ ਮੇਰੀ।

ਸਤਿਗੁਰ ਜਗਜੀਤ ਸਿੰਘ ਅੱਗੇ ਚੰਨ ਸੂਰਜ ਪਏ ਫਿੱਕੇ,
ਰੱਬੀ ਨੂਰ ਵੇਖਣ ਲਈ ਤਿਆਰੀ ਬਣ ਗਈ ਮੇਰੀ।
ਬਿਨਾ ਇਸ ਮਿਹਰ ਦੀ ਨਜ਼ਰੋਂ ਮੇਰਾ ਜੀਵਨ ਅਧੂਰਾ ਸੀ,
ਖ਼ੁਸ਼ੀ ਹੀ ਨਾ ਮੁਕੰਮਲ ਸੀ ਉਸਾਰੀ ਬਣ ਗਈ ਮੇਰੀ।

ਤੇਰੇ ਅੱਖਰੀਂ ਚੜ੍ਹੇ ਤਾਰੇ ਕਦੇ ਹੁੰਦੇ ਨਹੀਂ ਓਜਲ,
ਸਦਕੜੀਂ ਮਾਣ ਲਈ ਮਾਲਾ ਹੈ ਸਾਰੀ ਬਣ ਗਈ ਮੇਰੀ।
ਖ਼ੁਦਾ ਹੈ ਬਣ ਗਿਆ ਮਜਨੂੰ ਲੋਕੀ ਇਹ ਚਮਤਕਾਰੀ ਹੈ,
ਲੈਲਾ ਹੈ ਦੀਦ ਦੀ ਪਿਆਸੀ ਵਿਚਾਰੀ ਬਣ ਗਈ ਮੇਰੀ।
ਮੇਰਾ ਇਹ ਇਸ਼ਕ ਸਾਦਕ ਸੀ ਜੋ ਬਰਸਾਂ ਬਾਦ ਆ ਮਿਲਿਆ,
ਬੁਝਦੀ ਜਿੰਦ ਸਤਿਗੁਰ ਜੀ ਚੰਗਾਰੀ ਬਣ ਗਈ ਮੇਰੀ।

ਸੱਖਣੀ ਝੋਲ ਮੇਰੀ ਯਾਦ ਕਰ ਕਰ ਕੇ ਰਹੀ ਰੋਂਦੀ,
ਦਾਤਾਂ ਦੇ ਨਾਲ ਭਰਨੇ ਦੀ ਹੈ ਵਾਰੀ ਬਣ ਗਈ ਮੇਰੀ।
ਦਿਉ ਇਕ ਜਾਮ ਮਸਤੀ ਦਾ ਕਰੋ ਇਕ ਰਮਜ਼ ਦੀ ਸੈਨਤ,
ਤੁਹਾਡੇ ਦਰ ਤੇ ਜ਼ਿੰਦਗਾਨੀ ਭਿਖਾਰੀ ਬਣ ਗਈ ਮੇਰੀ।
ਮੁੜਕੇ ਮਿਲ ਗਿਆ ਜੋਬਨ ਤਮੰਨਾ ਜਾਗ ਪਈ ਮੁੜਕੇ,
ਬੁੱਢੜੀ ਜਿੰਦ ਤੇ ਦਾਤਾ ਕਵਾਰੀ ਬਣ ਗਈ ਮੇਰੀ।
ਨਾਨਕ ਦੀ ਜੋਤ ਦੇ ਸਾਗਰ ਮੈਨੂੰ ਹੁਣ ਗੋਦ ਵਿਚ ਲੈ ਲਓ,
ਆਖਾਂਗਾ ਨਾਲ ਅੱਲਾ ਦੇ ਹੈ ਯਾਰੀ ਬਣ ਗਈ ਮੇਰੀ।

## ਗ਼ਜ਼ਲ

—ਖ਼ੁਸ਼ੀ ਰਾਮ ਗਿਲੀ

ਜਦੋਂ ਪਾਣੀ ਸਿਰੋਂ ਲੰਘੇ ਤਾਂ ਫਿਰ ਕੁਝ ਸੋਚਣਾ ਪੈਂਦਾ।
ਜੇ ਵੈਰੀ ਕੋਲ ਆ ਖੰਘੇ ਤਾਂ ਫਿਰ ਕੁਝ ਸੋਚਣਾ ਪੈਂਦਾ।
ਸ਼ਰਾਫ਼ਤ ਚੀਜ਼ ਚੰਗੀ ਹੈ ਸ਼ਰੀਫ਼ਾਂ ਵਾਂਗ ਰਹਿਣਾ ਵੀ
ਗਵਾਂਢੀ ਜੇ ਲੜੇ ਪੰਗੇ ਤਾਂ ਫਿਰ ਕੁਝ ਸੋਚਣਾ ਪੈਂਦਾ
ਜਾ ਮਰੀਏ ਦੇਸ਼ ਦੀ ਖ਼ਾਤਿਰ ਤੇ ਜਾ ਫਿਰ ਧਰਮ ਦੀ ਖ਼ਾਤਿਰ
ਜੇ ਵੈਰੀ ਸੀਸ ਆ ਮੰਗੇ ਤਾਂ ਫਿਰ ਕੁਝ ਸੋਚਣਾ ਪੈਂਦਾ।
ਇਸ਼ਕ ਵਿਚ ਸਬਰ ਲਾਜ਼ਿਮ ਹੈ ਮਗਰ ਜੇ ਦੇਸ਼ ਦੇ ਆਸ਼ਿਕ
ਕੋਈ ਸੂਲੀ ਤੇ ਟੰਗੇ ਤਾਂ ਫਿਰ ਕੁਝ ਸੋਚਣਾ ਪੈਂਦਾ।
ਸ਼ਰੀਫ਼ਾਂ ਦੇ ਮੁਹੱਲੇ ਵਿਚ ਅਗਰ ਕੋਈ ਆਨ ਕੇ ਗੁੰਡਾ
ਨਚਾਵੇ ਨਾਚ ਜੋ ਨੰਗੇ ਤਾਂ ਫਿਰ ਕੁਝ ਸੋਚਣਾ ਪੈਂਦਾ
ਇਹ ਮੰਨੇ ਬਾਜ਼ੀ ਖ਼ੂਨੀ ਸ਼ੈ ਹੈ ਨਤੀਜਾ ਇਸ ਦਾ ਭੈੜਾ ਏ
ਜੇ ਵੈਰੀ ਪੈ ਕੇ ਜ਼ਿੱਦ ਲੰਘੇ ਤਾਂ ਫਿਰ ਕੁਝ ਸੋਚਣਾ ਪੈਂਦਾ।

ਜੇ ਕੋਈ ਵਾਰ ਕਰਦਾ ਏ ਤਾਂ ਉਹਦੇ ਤੇ ਗਿਲਾ ਕਾਹਦਾ
ਜੇ ਬਾਂਹ ਦਾ ਸੱਪ ਹੀ ਡੰਗੇ ਤਾਂ ਫਿਰ ਕੁਝ ਸੋਚਣਾ ਪੈਂਦਾ।
ਕੋਈ ਬੰਦਾ "ਗਿਲੀ" ਹੈ ਕੇ ਤੇ ਇਸ ਜੀਵਨ ਦੇ ਚੋਲੇ ਤੇ
ਚੜ੍ਹਾਵੇ ਰੰਗ ਬਦਰੰਗੇ ਤਾਂ ਫਿਰ ਕੁਝ ਸੋਚਣਾ ਪੈਂਦਾ।

# ਕਵਿਤਾ

—ਮੱਖਣ ਸਿੰਘ

ਮੋਇਆ ਕੌਣ ਹੈ ਏਥੇ,
ਲਹੂ ਇਹ ਕਿਸਦਾ ਡੁਲ੍ਹਿਆ ਹੈ।

ਦਸ ਜਾ ਜਾਂਦਿਆ ਰਾਹੀਆ,
ਕਿ ਏਥੇ ਕੌਣ ਹੈ ਮੋਇਆ,
ਕਰਮਾਂ ਵਾਲੜੀ ਮਾਂ ਦਾ,
ਇਹ ਕਿਸ ਨੇ ਲਾਲ ਹੈ ਕੋਹਿਆ,
ਇਸ ਦਾ ਕੀ ਲਗਦਾ ਹੈ,
ਕਿ ਜਿਸ ਨੇ ਵੈਣ ਹੈ ਛੋਹਿਆ,
ਇਸ ਦੀ ਮਾਂਗ ਦਾ ਸਿੰਧੂਰ,
ਮਿੱਟੀ ਵਿਚ ਰੁਲਿਆ ਹੈ।
ਮੋਇਆ ਕੌਣ ਹੈ ਏਥੇ — — —

ਜ਼ਹਿਰੀ ਹੋ ਗਿਆ ਹੈ,
ਅੱਜ ਸਾਡੇ ਸਰਾਂ ਦਾ ਪਾਣੀ;
ਨੀਲੀ-ਪੀਲੀ ਹੋਈ,
ਨਾਨਕ ਤੇ ਕਬੀਰ ਦੀ ਬਾਣੀ,
ਰੰਗਾਂ ਮੀਰੀ-ਪੀਰੀ ਦੀਆਂ,
ਅਜ ਨੇ ਛਾੜੀਆਂ ਸਾਣੀਂ,
ਕੋਈ ਤੂਫ਼ਾਨ ਵਹਿਸ਼ਤ ਦਾ,
ਸਾਡੇ ਸਿਰ ਤੇ ਝੁਲਿਆ ਹੈ।
ਮੋਇਆ ਕੌਣ ਹੈ ਏਥੇ — — —

ਚਲੀਆਂ ਸਾਰੀਆਂ ਹੀ,
ਘਰ ਵਲ ਨੂੰ ਉਸ ਦੇ ਜਾਵਣ,
ਕਰਕੇ ਹਰੀ ਦਾ ਦਰਸ਼ਨ,
ਅੰਮ੍ਰਿਤਸਰ ਵਿਚ ਨਾਵ੍ਹਣ,
ਜਪਦੀਆਂ ਓਂਕਾਰ ਨੂੰ,
ਆਪਣੇ ਘਰਾਂ ਨੂੰ ਆਵਣ,
ਇਹ ਕੇਹੀ ਵਾ ਵਗੀ ਹੈ,
ਕਿ ਰਸਤਾ ਸਭ ਨੂੰ ਭੁਲਿਆ ਹੈ।
ਮੋਇਆ ਕੌਣ ਹੈ ਏਥੇ — — —

# ਗ਼ਜ਼ਲ

ਡਾ: ਈਸ਼ਰ ਸਿੰਘ 'ਤਾਂਘ'

ਗੱਲ ਨ ਕਰ ਤੂੰ ਰਾਜਾ ਭੋਜ ਦੇ ਵੇਲੇ ਦੀ।
ਹਾਲਤ ਵਰਤੇ ਸੱਚੇ ਮਰਦ ਦੇ ਵੇਲੇ ਦੀ।

ਕਦਰ ਰਹੀ ਹੈ ਗੀਤ ਨ ਅੰਨ੍ਹੇ ਰਾਹਾਂ 'ਤੇ,
ਮੁੱਖ ਰਹੀ ਨ ਉਸ ਨੂੰ ਭਰਵੇਂ ਮੇਲੇ ਦੀ।

ਜ਼ੋਰੀ ਵੇਲ ਜੇ ਸਾਡੇ ਅੰਦਰ ਫੈਲ ਰਹੀ,
ਸਮਝੋ ਨ ਖ਼ੁਸ਼-ਮੁੱਲੀ, ਉਹ ਤਾਂ ਧੇਲੇ ਦੀ।

ਕੂੜ-ਨੀਤੀ ਦੇ ਜੁਗਲੇ ਸਭ ਨੇ ਪਾਏ ਨੇ,
ਰਹੀ ਪਛਾਣ ਨ ਸਾਨੂੰ, ਗੁਰੂ ਤੇ ਚੇਲੇ ਦੀ।

ਬੇਗਾਨੇ ਹਾਂ ਆਪਣੇ ਘਰ ਦੇ ਅੰਦਰ ਹੀ,
ਅਣਚਾਹੀਂ ਜਿਹੀ ਗੱਲ ਵੀ ਮੰਗਲ-ਮੇਲੇ ਦੀ।

—o—

## ਗ਼ਜ਼ਲ

—ਅਮਰ ਸਿੰਘ ਕੂਕਾ—

ਸਾਰ ਤਰਸਾਵਰ ਦੇ ਅੱਖਾਂ ਲਾ ਕੇ ਬੈਠਾ ਹੁੰਦਾ।
ਸਭ ਦੇ ਕਿਹੜੇ ਪਾਸੇ ਜਾਵੇ ਤੇਰੂਏ ਕੋਲੋਂ ਬੰਦਾ।

ਬੰਦੇ ਖਾਤਰ ਹਰ ਰੋਹਾਹੇ ਮਕਤਲ ਦੇਖੋ ਬਣਦੇ।
ਰਬ ਦੇ ਨਾਂ ਤੇ ਕਤਲ ਕਰਕੇ ਬੰਦੇ ਤੋਂ ਹੀ ਚੰਦਾ।

ਸਾਰੇ ਲੋਕੀਂ ਭੁਗਤਣ ਬੈਠੇ ਸਿਰ ਤੇ ਆਈ ਭਾਰੀ।
ਕੀਤਾ ਭਾਵੇਂ ਇਕ ਹੀ ਮਛਲੀ ਸਾਰੇ ਸਰ ਨੂੰ ਗੰਦਾ।

ਸਭ ਕਦਰਾਂ ਨੂੰ ਛਿੱਕੇ ਰਖ ਕੇ ਜੀਣਾ ਦੁੱਭਰ ਕੀਤਾ।
ਮਾਨਵਤਾ ਦੇ ਦੁਸ਼ਮਨ ਕਰਦੇ ਕੰਮ ਬਘਿਆੜਾਂ ਸੰਦਾ।

ਉਠ ਆਏ ਕੂਕੀ ਜੇ ਬੂਟੇ ਫ਼ਜ਼ਲੀ ਕਾਲਖ ਛਾਈ।
ਇਸ ਕਾਲਖ ਨੂੰ ਧੋਂਦੇ ਥੱਕੇ ਲਗਦੇ ਸੂਰਜ ਚੰਦਾ।

ਕਹਾਣੀ

# ਉਧੜੀ ਸੀਊਣ

—ਸ਼ਰਨ ਮੱਕੜ

"ਕੀ ਹੋਇਆ, ਸੋਮਾਂ ? ਅਜ ਫੇਰ ਉਸ ਚੰਦਰੇ ਨੇ ਤੈਨੂੰ ਮਾਰਿਐ ?" ਭਾਂਡੇ ਮਾਂਜਦੀ ਸੋਮਾਂ ਦੇ ਅੱਥਰੂ ਤ੍ਰਿਪ-ਤ੍ਰਿਪ ਕਿਰਨ ਲਗ ਪਏ।

"ਹੱਥ ਨਹੀਂ ਤੋੜ ਹਿਰੇ ਜਾਂਦੇ ਔਹ ਜਿਹੇ ਬੰਦੇ ਦੇ।" ਗੁੱਸਾ ਅੰਸੂ ਦੇ ਅੰਦਰੋਂ ਉਬਾਲੇ ਖਾ ਰਿਹਾ ਸੀ।

ਸੋਮਾਂ ਨੇ ਆਪਣੀ ਮੈਲੀ ਕਮੀਜ਼ ਉਚੀ ਕਰਕੇ ਆਪਣੀ ਪਿਠ ਦਿਖਾਈ। ਕੂਲਾ ਕੂਲਾ ਬਦਨ ਲਾਸਾਂ ਹੀ ਲਾਸਾਂ।

"ਹਾਏ ! ਹਾਏ ਭੈੜੀਏ ! ਕਿਉਂ ਰੋਜ਼ ਰੋਜ਼ ਉਹਦੇ ਕੋਲੋਂ ਆਪਣੀਆਂ ਹੱਡੀਆਂ ਤੁੜਾਉਂਦੀ ਏਂ ! ਪਿਛਾ ਕਿਉਂ ਨਹੀਂ ਛਡ ਦੇਂਦੀ ਉਹਦਾ ? ਤੈਨੂੰ ਘਾਟਾ ਕਾਹਦਾ ਏ ? ਆਪਣੀ ਮਿਹਨਤ ਮਜ਼ਦੂਰੀ ਕਰਨੀ ਏਂ, ਆਪਣਾ ਪੇਟ ਪਾਲਦੀ ਏਂ।" ਅੰਸੂ ਨੇ ਬੜੇ ਪਿਆਰ ਨਾਲ ਸਮਝਾ ਕੇ ਸੋਮਾਂ ਨੂੰ ਆਪਣੀ ਦਲੀਲ ਦੇ ਰਾਹ ਤੇ ਪਾਣਾ ਚਾਹਿਆ।

"ਕੀ ਕਰਾਂ, ਮੇਮ ਸਾਹਬ ! ਜ਼ਰਾ ਜਿੰਨੀ ਸਿਊਣ ਉਧੜ ਜਾਵੇ ਤਾਂ ਕਪੜਾ ਤਾਂ ਨਹੀਂ ਨਾ ਸੁਟ ਦੇਈਦਾ। ਉਹ ਤਾਂ ਫੇਰ ਆਪਣਾ ਮਰਦ ਏ", ਸੋਮਾਂ ਨੇ ਹਾਉਕਾ ਭਰਿਆ ਤੇ ਸੁਆਹ-ਲਿਬੜੇ ਹੱਥ ਧੋਤੇ। ਨਲਕੇ ਵਿਚੋਂ ਪਾਣੀ ਦਾ ਘੁੱਟ ਭਰਕੇ ਪੀਤਾ। ਅੱਖਾਂ ਉਤੇ ਪਾਣੀ ਦੇ ਛਿੱਟੇ ਮਾਰੇ ਤੇ ਮੂੰਹ ਹੱਥ ਧੋਕੇ ਚੁੰਨੀ ਦੇ ਪੱਲੇ ਨਾਲ ਪੂੰਝ ਕੇ ਰਸੋਈ ਤੋਂ ਬਾਹਰ ਆ ਕੇ ਅੰਸੂ ਦੀ ਕੁਰਸੀ ਦੇ ਕੋਲ ਹੇਠ ਭੁੰਜੇ ਬੈਠ ਗਈ।

"ਕਦੇ ਕਦੇ ਮੇਰੀ ਸਮਝ ਵਿਚ ਕੁਝ ਨਹੀਂ ਆਉਂਦਾ ਕਿ ਕੀ ਕਰਾਂ ?" ਸੋਮਾਂ ਨੇ ਆਪਣੀ ਬੇਬਸੀ ਦਸੀ।

"ਸੁਣ ਸੋਮਾਂ, ਹੁਣ ਜੇ ਉਹ ਤੈਨੂੰ ਮਾਰੇ ਤਾਂ ਹੱਥ ਤੋੜ ਦੇਵੀਂ ਸੂ। ਤੇਰੇ ਹੱਥ ਨਾਲ ਨਹੀਂ ? ਯਾਦ ਰਖ ਜੇ ਤੂੰ ਇਕ ਵਾਰੀ ਸ਼ੇਰਨੀ ਬਣ ਗਈ ਤਾਂ ਫੇਰ ਵੇਖੀਂ।"

"ਨਹੀਂ ਮੇਮ ਸਾਹਬ, ਐਵੇਂ ਤਤੜਾ ਸੁਭਾ ਦਾ ਈ ਅਵੈੜਾ। ਦਿਲ ਦਾ ਬੁਰਾ ਨਹੀਂ। ਫੇਰ ਮਰਦ ਤੇ ਹੱਥ ਤਾਂ ਨਹੀਂ ਚੁਕਿਆ ਜਾਂਦਾ। ਬਸ ਜਦੋਂ ਗੁੱਸਾ ਚੜ੍ਹ ਜਾਵੇ ਤਾਂ ਫੇਰ ਅੱਗਾ ਪਿਛਾ ਕੁਝ ਨਹੀਂ ਵੇਖਦਾ ਤੇ ਲਗ ਪੈਂਦਾ ਕੁੱਟਣ। ਜੇ ਮੈਂ ਸ਼ਗਨ ਕੇ ਚਾਰ ਦਿਨ ਪੇਕੇ ਚਲੀ ਜਾਵਾਂ ਤਾਂ ਫੇਰ ਭਟ ਹੀ ਰੀਰ ਘੁੱਥਕੀ ਚਕੀ ਮਗਰੇ ਭਜਾ ਆਉਂਦੇ। ਫੇਰ ਤਾਂ ਮੇਮ ਸਾਹਬ ਤੁਹਾਨੂੰ ਕੀ ਦਸਾਂ ਐਨੇ ਪਿਆਰ ਨਾਲ, ਤਰਲੇ ਮਿੰਨਤਾਂ ਕਰਦਾ ਕਿ ਮੈਨੂੰ ਸਭ ਕੁਝ ਭੁਲ ਜਾਂਦਾ। ਮੈਂ ਸੋਚਦੀ ਆਂ ਤੂੰ ਹੀ ਛਡ ਮਨਾ। ਸਦਾ ਮਾਪਿਆਂ ਦੇ ਘਰ ਤਾਂ ਨਹੀਂ ਬੈਠ ਰਹਿਣਾ। ਨਾਲੇ ਪੇਕਿਆਂ ਤੋਂ ਵੀ ਸੰਗ ਆਉਂਦੀ ਏ। ਭਰਜਾਈਆਂ ਉਂਜੇ ਹੀ ਬੋਲੀਆਂ ਮਾਰਦੀਆਂ ਰਹਿੰਦੀਆਂ ਨੇ। ਆਪੇ ਵਾਹਿਗੁਰੂ ਸੱਚਾ ਮਤ ਦੇਵੇਗਾ।" ਸੋਮਾਂ ਦੀ ਬੇਬਸੀ ਵਿਚ ਵਿਸ਼ਵਾਸ ਸੀ।

"ਤੇ ਕਲ ਉਹਨੇ ਤੈਨੂੰ ਮਾਰਿਆ ਕਿਉਂ ਸੀ ?"

"ਕੀ ਦਸਾਂ, ਮੇਮ ਸਾਹਬ ! ਕਲ ਮੇਰੇ ਪੇਕੇ ਪਿੰਡੋਂ ਬਚਨ ਆਇਆ ਸੀ। ਤੁਹਾਡੇ ਘਰੋਂ ਕੰਮ ਕਰਕੇ ਜਾਂਦੀ ਨੂੰ ਰਾਹ ਵਿਚ ਮਿਲ ਪਿਆ। ਉਹਦਾ ਘਰ ਮੇਰੇ ਪੇਕੇ ਘਰ ਦੇ ਨਾਲ ਏ। ਸਾਡੀ ਕੰਧ ਸਾਂਝੀ ਏ। ਅਸੀਂ ਛੋਟੇ ਹੁੰਦੇ ਇਕੱਠੇ ਖੇਡਦੇ ਰਹੇ ਹਾਂ। ਸੱਚ ਜਾਣੋਂ ਮੈਨੂੰ ਉਹ ਬਿਲਕੁਲ ਆਪਣੇ ਸਕੇ ਭਰਾਵਾਂ ਵਰਗੈ। ਮੇਰੇ ਕਹਿਣ ਤੇ ਉਹ ਮੇਰੇ ਨਾਲ ਹੀ ਘਰ ਆ ਗਿਆ। ਤੁਹਾਡੇ ਕੋਲੋਂ ਕਾਹਦਾ ਲੁਕਾ ? ਵੈਸੇ ਤਾਂ ਜਿਸ ਤਰ੍ਹਾਂ ਹੋਵੇ ਡੰਗ ਟਪਾ ਲਈਦੈ, ਪਰ ਕਿਸੇ ਦੇ ਆਇਆਂ ਤਾਂ ਨਹੀਂ ਨਾ ਇੰਜ ਹੁੰਦਾ। ਮੈਂ ਸਧਰਾਂ ਵਾਲੇ ਕੋਲੋਂ ਦੋ ਸਧਰੀਆਂ ਹੁਦਾਰੀਆਂ ਫੜ ਲਿਆਈ। ਮੈਂ ਸੋਚਿਆ ਪਈ ਰੋਟੀ ਖਾ ਕੇ ਮੂੰਹ ਵੀ ਮਿੱਠਾ ਕਰ ਲਵੇ। ਮੈਂ ਗੁੜ ਦਾ ਕੜਾਹ ਵੀ ਬਣਾ ਲਿਆ। ਇਹ ਪਿਛਲੀ ਕੋਠੜੀ ਵਿਚ ਲੰਮਾ ਪਿਆ ਸੀ। ਮੈਂ ਸੋਚਿਆ ਪਈ ਰਿਕਸ਼ਾ ਚਲਾ ਕੇ ਥੱਕ ਗਿਆ ਹੋਣੈ, ਪਰ ਮੈਂ ਫੇਰ ਵੀ ਹਾਕ ਮਾਰ ਲੀਤੀ ਤੇ ਅਗੋਂ ਆਖਣ ਲਗਾ, ਤੁਸੀਂ ਰੋਟੀ ਖਾਵੋ ਮੈਨੂੰ ਅਜੇ ਭੁਖ ਨਹੀਂ। ਬਚਨ ਰੋਟੀ ਖਾ ਕੇ ਚਲਾ ਗਿਆ ਤਾਂ ਲਗ ਪਿਆ ਮੇਰੇ ਤੇ ਕੁਫਰ ਤੋਲਣ, ਪਈ ਮੈਂ ਆਪਣੇ ਯਾਰ ਦੀਆਂ ਖਾਤਰਾਂ ਕਰਦੀ ਸਾਂ। ਮੈਂ ਆਖਿਆ, ਸੜ ਜਾਵੇ ਔਹ ਜੀਭ ਜ਼ਬਾਨ ਜਿਹੜੀ ਏਡਾ ਪਾਪ ਬੋਲਦੀ ਏ। ਮੈਨੂੰ ਵੀ ਸਚ ਜਾਣੋਂ ਬਹੁਤ ਗੁੱਸਾ ਆਇਆ।"

ਸੋਮਾਂ ਅਜੇ ਆਪਣਾ ਦੁੱਖ ਫਰੋਲ ਰਹੀ ਸੀ ਕਿ ਅੰਸੂ ਉਠਕੇ ਅੰਦਰ ਚਲੀ ਗਈ ਤੇ ਪਲੰਘ ਉਤੇ ਲੇਟ ਗਈ। ਵਾਰ ਵਾਰ ਉਹਦੇ ਕੰਨਾਂ ਵਿਚ ਸੋਮਾਂ ਦੀ ਗੱਲ ਗੂੰਜ ਰਹੀ ਸੀ 'ਜ਼ਰਾ ਜਿੰਨੀ ਸਿਊਣ ਉਧੜ ਜਾਵੇ ਤਾਂ ਕਪੜਾ ਤਾਂ ਨਹੀਂ ਸੁਟ ਦਈਦਾ। ਆਖਰ ਉਹ ਤਾਂ ਆਪਣਾ ਮਰਦ ਏ।'

ਅੰਸੂ ਦੇ ਅੰਦਰੋਂ ਬੇਚੈਨੀ ਉਮਲਕਾਟੇ ਭੰਨਣ ਲਗੀ। ਜਿਦ ਦਾ ਜਿਹੜਾ ਸਹਿਰਾ ਉਹਦੇ ਆਸ ਪਾਸ ਪੱਸਰ ਗਿਆ

ਸੀ ਉਹਦੇ ਵਿਚੋਂ ਪਾਣੀ ਦੇ ਤੁਪਕੇ ਡਿਗਣ ਲਗ ਪਏ ਸਨ।

ਡ੍ਰਿਪ...ਡ੍ਰਿਪ...ਡ੍ਰਿਪ...ਡਿਗਦੇ ਪਾਣੀ ਦੇ ਤੁਪਕੇ... ਡ੍ਰਿਪ...ਡ੍ਰਿਪ ਕਿਰਦੇ ਸੋਮਾਂ ਦੇ ਅੱਥਰੂ। ਅੰਜੂ ਨੂੰ ਲੱਗਿਆ ਉਹ ਹੋਰ ਏਨੇ ਤਰ੍ਹਾਂ ਬੈਠੀ ਰਹੀ ਤਾਂ ਡ੍ਰਿਪ...ਡ੍ਰਿਪ ਉਹਦੀਆਂ ਅੱਖਾਂ ਵਿਚੋਂ ਅੱਥਰੂ ਕਿਰ ਪੈਣਗੇ।

ਸੋਮਾਂ ਕੰਮ ਖਤਮ ਕਰਕੇ ਕਦੋਂ ਦੀ ਜਾ ਚੁਕੀ ਸੀ, ਫੇਰ ਵੀ ਉਹਨੂੰ ਲਗ ਰਿਹਾ ਸੀ ਜਿਵੇਂ ਸੋਮਾਂ ਉਹਦੇ ਆਸ ਪਾਸ ਸੀ। ਸੋਮਾਂ ਦਾ ਤੇ ਉਹਦਾ ਕੀ ਮੇਲ? ਉਹਨੂੰ ਆਪਣੇ ਆਪ ਤੇ ਖਿਝ ਆਈ। ਆਖਰ ਉਹ ਇਕ ਮਾਮੂਲੀ ਨੌਕਰਾਣੀ ਸੀ, ਜਿਹੜੀ ਉਹਦੇ ਵਜੂਦ ਉਪਰ ਹਾਵੀ ਹੁੰਦੀ ਜਾ ਰਹੀ ਸੀ। ਉਹਦੇ ਕੰਨਾਂ ਵਿਚ ਸੋਮਾਂ ਦੇ ਲਫਜ਼ ਗੂੰਜ ਰਹੇ ਸਨ। 'ਜਿਉਣ ਉੱਖੜ ਜਾਵੇ ਤਾਂ ਕਪੜਾ ਤਾਂ ਨਹੀਂ ਸੁਟ ਦਈਦਾ।'

ਅੰਜੂ ਦੇ ਅੰਦਰੋਂ ਚੀਸ ਉਠੀ। ਉਹਨੂੰ ਲਗਾ ਜਿਵੇਂ ਉਹਦੇ ਅੰਦਰ ਦੀ ਕੱਚੀ ਕੰਧ ਨੂੰ ਕੰਡੀਂ ਖੁਰਚ ਦਿਤਾ ਸੀ। ਕੰਡੀ ਉਹਦਾ ਦਿਲ ਫਰੋਲ ਦਿਤਾ ਸੀ। ਉਹਨੂੰ ਅਤੁਲ ਯਾਦ ਆ ਗਿਆ ਸੀ।

ਪਿਛਲੇ ਛੇ ਮਹੀਨਿਆਂ ਤੋਂ ਉਹ ਉਹਦੇ ਕੋਲੋਂ ਵੱਖ ਰਹਿ ਰਹੀ ਸੀ। ਏਸ ਅਰਸੇ ਵਿਚ ਉਹਨੇ ਇਕ ਵਾਰੀ ਟੈਲੀਫੋਨ ਤਕ ਨਹੀਂ ਸੀ ਕੀਤਾ। ਅਤੁਲ ਦਾ ਟੈਲੀਫੂਨ ਚਾਰ ਪੰਜ ਵਾਰੀ ਆਇਆ ਸੀ, ਪਰ ਉਹਨੇ ਉਹਦੀ ਆਵਾਜ਼ ਪਛਾਣ ਕੇ ਹੀ ਟੈਲੀਫੂਨ ਬੰਦ ਕਰ ਦਿਤਾ ਸੀ। ਅਤੁਲ ਆਪ ਮਿਲਣ ਆਇਆ ਤਾਂ ਉਹਨੇ ਸੋਮਾਂ ਦੇ ਰਾਹੀਂ ਅਖਵਾ ਭੇਜਿਆ ਕਿ ਉਹ ਘਰ ਨਹੀਂ। ਸੋਮਾਂ ਨੇ ਉਸ ਵੇਲੇ ਕੁਝ ਆਖਣਾ ਚਾਹਿਆ ਸੀ, ਪਰ ਅੰਜੂ ਉਤੇ ਕ੍ਰੋਧ ਦਾ ਭੂਤ ਸੁਆਰ ਸੀ। ਉਹਨੇ ਸੋਮਾਂ ਦੀ ਗੱਲ ਸੁਣੇ ਬਿਨਾਂ ਹੀ ਉਹਨੂੰ ਝਿੜਕ ਦਿਤਾ ਸੀ।

ਉਹ ਹਮੇਸ਼ਾ ਸੋਚਦੀ ਸੀ ਕਿ ਆਖਰ ਉਹਦੇ ਵਿਚ ਕਿਸ ਚੀਜ਼ ਦਾ ਘਾਟਾ ਹੈ ਜੋ ਉਹ ਅਤੁਲ ਦੀਆਂ ਗੱਲਾਂ ਸਹਾਰੇ, ਉਹਦੇ ਤਾਹਨੇ ਨੀਂਵੀ ਹੋ ਕੇ ਜਰੇ। ਅੰਜੂ ਮਾਪਿਆਂ ਦੀ ਲਾਡਲੀ, ਤਿੰਨ ਭਰਾਵਾਂ ਦੀ ਇਕਲੌਤੀ ਭੈਣ ਸੀ। ਮਾਂ ਦੀ ਜਿੰਦ ਜਾਨ ਸੀ। ਬਾਪ ਏਨੀ ਵੱਡੀ ਜਾਇਦਾਦ ਦਾ ਪੁਤਰਾਂ ਦੇ ਬਰਾਬਰ ਦਾ ਹਿੱਸਾ ਅੰਜੂ ਨੂੰ ਦਿਤਾ ਸੀ ਤੇ ਮਾਂ ਨੇ ਆਪਣੇ ਜੋੜੇ ਹੋਏ ਪੈਸਿਆਂ ਨਾਲ ਅੰਜੂ ਦੀਆਂ ਰੀਝਾਂ ਹੋਰ ਵੀ ਵਧੇਰੇ ਪੂਰੀਆਂ ਕੀਤੀਆਂ ਸਨ। ਉਹਨੂੰ ਉਸ ਜਾਇਦਾਦ ਦੀ ਆਪਣੀ ਵਖਰੀ ਆਮਦਨ ਸੀ, ਜਿਹੜੀ ਅਤੁਲ ਦੀ ਨੌਕਰੀ ਤੋਂ ਕਿਤੇ ਵਧ ਸੀ। ਅੰਜੂ ਦੇ ਘਰ ਦੇ ਤਾਂ ਏਸ ਵਿਆਹ ਲਈ ਰਾਜ਼ੀ ਨਹੀਂ ਸਨ। ਅਤੁਲ ਦੀ ਨੌਕਰੀ ਬੇਸ਼ਕ ਬਹੁਤ ਚੰਗੀ ਸੀ, ਪਰ ਉਹਦੇ ਬਾਪ ਦੀ ਕੋਈ ਜਾਇਦਾਦ ਨਹੀਂ ਸੀ। ਸਮਾਜ ਵਿਚ ਏਨਾ ਉੱਚਾ ਰੁੱਤਬਾ ਨਹੀਂ ਸੀ। ਅੰਜੂ ਦੀ ਮਾਂ ਨੂੰ ਏਸ ਗੱਲ ਦਾ ਦੁਖ ਸੀ ਕਿ ਉਹਦੀ ਲਾਡਲੀ ਦੇ ਅਗੇ ਪਿਛੇ ਨੌਕਰ ਨਹੀਂ ਸਨ। ਸਕੂਲ ਪੜ੍ਹਦੇ ਦੋ ਦਿਉਰ ਕਾਲਜ ਪੜ੍ਹਦੀ ਇਕ ਨਨਾਣ ਦੀ ਜ਼ਿਮੇਂਦਾਰੀ ਸੀ। ਉਹਦੀ ਸੱਸ ਤਾਂ ਹੋਇਆਂ ਬਰਾਬਰ ਸੀ। ਉਹਦੀ ਦਿਮਾਗੀ ਹਾਲਤ ਕਈ ਸਾਲਾਂ ਤੋਂ ਖਰਾਬ ਸੀ। ਉਹ ਸਾਰਾ ਵਕਤ ਆਪਣੇ ਆਪ ਉਂਗਲੀਆਂ ਉਤੇ ਕੁਝ ਗਿਣਦੀ, ਮੂੰਹ ਵਿਚ ਬੁੜ ਬੁੜ ਕਰਦੀ ਰਹਿੰਦੀ। ਉਹਦੀਆਂ ਗੱਲਾਂ ਦੀ ਕਿਸੇ ਨੂੰ ਸਮਝ ਨਹੀਂ ਸੀ ਆਉਂਦੀ। ਇਕ ਮਾਈ ਉਹਦੀ ਟਹਿਲ ਸੇਵਾ ਲਈ ਰਖੀ ਹੋਈ ਸੀ।

ਅੰਜੂ ਦੀ ਮਾਂ ਉਹਦੇ ਏਸ ਸਹੁਰੇ ਟੱਬਰ ਤੋਂ ਖਿੱਝਦੀ ਸੀ। ਉਹ ਨਹੀਂ ਸੀ ਚਾਹੁੰਦੀ ਉਹਦੀ ਧੀ ਅਜਿਹੇ ਟੱਬਰ ਨਾਲ ਮਿਲਕੇ ਰਹੇ। ਉਹ ਹੁਣ ਚਾਹੁੰਦੀ ਕਿ ਉਹ ਦੋਵੇਂ ਆਪਣੇ ਟੱਬਰ ਤੋਂ ਵਖਰੇ ਹੋ ਕੇ ਉਹਦੇ ਪਾਸ ਆਕੇ ਹਮੇਸ਼ਾ ਲਈ ਰਹਿਣ। ਅਤੁਲ ਨੂੰ ਇਹ ਕਿਸੇ ਹਾਲਤ ਵਿਚ ਵੀ ਮਨਜ਼ੂਰ ਨਹੀਂ ਸੀ।

ਅਤੁਲ ਉਹਨੂੰ ਅਕਸਰ ਜ਼ਿਆਦਾ ਮੰਮੀ ਨੂੰ ਮਿਲਣ ਤੋਂ ਤੇ ਜ਼ਿਆਦਾ ਕਲੱਬ ਜਾਣ ਤੋਂ ਰੋਕਦਾ ਸੀ। ਜਦੋਂ ਉਹ ਦੂਜੇ ਆਦਮੀਆਂ ਨਾਲ ਡਾਂਸ ਕਰਦੀ ਸੀ ਤਾਂ ਵੀ ਅਤੁਲ ਨੂੰ ਚੰਗਾ ਨਹੀਂ ਸੀ ਲਗਦਾ। ਵਿਆਹ ਤੋਂ ਪਹਿਲਾਂ ਵੀ ਤਾਂ ਉਹ ਏਸੇ ਤਰ੍ਹਾਂ ਕਲੱਬ ਜਾਂਦੀ ਸੀ। ਡਾਂਸ ਵੀ ਕਰਦੀ ਸੀ। ਉਹਦੀਆਂ ਦੋਸਤ ਕੁੜੀਆਂ ਵੀ ਸਨ ਤੇ ਮੁੰਡੇ ਵੀ। ਸ਼ੁਰੂ ਤੋਂ ਹੀ ਉਹ ਇਸ ਵਾਤਾਵਰਨ ਵਿਚ ਪਲੀ ਸੀ। ਸਭ ਇਕਠੇ ਪਿਕਨਿਕ ਉਤੇ ਜਾਂਦੇ ਸਨ। ਪਾਰਟੀਆਂ ਹੁੰਦੀਆਂ ਸਨ। ਅੰਗਰੇਜ਼ੀ ਰਿਕਾਰਡ ਲਾ ਕੇ ਕੁੜੀਆਂ ਮੁੰਡੇ ਇਕੱਠੇ ਅੰਗਰੇਜ਼ੀ ਨਾਚ ਨੱਚਦੇ ਸਨ। ਅਤੁਲ ਵੀ ਕਈ ਵਾਰ ਉਹਦੇ ਨਾਲ ਹੁੰਦਾ ਸੀ। ਉਹ ਉਹਦਾ ਚੰਗਾ ਦੋਸਤ ਸੀ। ਪੇਕੇ ਘਰੋਂ ਉਹਨੂੰ ਪੂਰੀ ਆਜ਼ਾਦੀ ਸੀ। ਉਹ ਅਤੁਲ ਨਾਲ ਵੀ ਅਕਸਰ, ਸੈਰ, ਸਿਨਮੇ ਹੋਟਲਾਂ ਤੇ ਕਲੱਬਾਂ ਵਿਚ ਜਾਂਦੀ ਸੀ। ਉਹਦੇ ਘਰਾਣੇ ਵਿਚ ਇਹਨਾਂ ਗੱਲਾਂ ਉਤੇ ਕੋਈ ਪਾਬੰਦੀ ਨਹੀਂ ਸੀ। ਇਹ ਸਭ ਗੱਲਾਂ ਉਚੀ ਸੁਸਾਇਟੀ ਦਾ ਰਿਵਾਜ ਸੀ। ਪਰ, ਅਚਾਨਕ ਕੀ ਹੋ ਗਿਆ ਸੀ? ਅੰਜੂ ਨੂੰ ਲੱਗਦਾ ਸੀ ਜਿਵੇਂ ਅਤੁਲ ਨੂੰ

ਇਹ ਗੱਲਾਂ ਬਿਲਕੁਲ ਪਸੰਦ ਨਹੀਂ ਸਨ। ਜੇ ਉਹ ਕੁਝ ਆਖਦਾ ਤਾਂ ਅਗੋਂ ਉਹ ਝਟ ਆਖ ਦੇਂਦੀ ਸੀ, 'ਯੂ ਆਰ ਫੂਲ਼ੀ ਐਂਡ ਬੈਕਵਰਡ।'

ਹੁਣ ਅੰਜੂ ਨੂੰ ਆਪਣੀ ਹਕੀਕਤ ਪਰਛਾਵੇਂ ਵਾਂਗ ਲਗ ਰਹੀ ਸੀ। ਜੇ ਉਹ ਆਪਣੇ ਪਰਛਾਵੇਂ ਦੇ ਪਿਛੇ ਤੁਰਦੀ ਸੀ ਤਾਂ ਪਰਛਾਵਾਂ ਉਹਦੇ ਅਗੇ ਅਗੇ ਤੁਰਦਾ ਸੀ ਸ਼ਾਇਦ ਅਤੁਲ ਠੀਕ ਹੀ ਸੀ। ਅੱਜ ਪਹਿਲੀ ਵੇਰ ਉਹਦੇ ਦਿਮਾਗ ਵਿਚ ਇਹ ਗੱਲ ਆਈ ਤੇ ਉਹ ਸੋਚਣ ਲਗੀ ਕਿ ਸ਼ਾਇਦ ਇਹ ਹੀ ਸੱਚ ਹੈ ਕਿ ਜਦੋਂ ਆਦਮੀ ਕਿਸੇ ਔਰਤ ਨਾਲ ਦਿਲੋਂ ਪਿਆਰ ਕਰਦਾ ਹੈ ਤਾਂ ਉਹ ਇਹ ਨਹੀਂ ਸਹਾਰ ਸਕਦਾ ਕਿ ਉਹਦੀ ਪਤਨੀ ਵਲ ਕੋਈ ਹੋਰ ਝੁਕਾ ਰਖੇ ਜਾਂ ਉਹਦੀ ਬੀਵੀ ਕਿਸੇ ਹੋਰ ਨਾਲ ਪਿਆਰ ਕਰੇ, ਕਿਸੇ ਹੋਰ ਦਾ ਖਿਆਲ ਕਰੇ। ਕਿਸੇ ਹੋਰ ਨਾਲ ਹੱਸ ਹੱਸ ਕੇ ਗੱਲਾਂ ਕਰੇ। ਤੇ ਫੇਰ ਉਹਨੂੰ ਲਗਾ ਕਿ ਉਹ ਤਾਂ ਸਚਮੁੱਚ ਹੀ ਗਲਤ ਕਦਮ ਚੁਕ ਬੈਠੀ ਸੀ।

ਇਕ ਪੈਰ ਅਗੇ, ਇਕ ਪੈਰ ਪਿਛੇ।

ਪਿਛਲਾ ਪੈਰ ਅਗੇ...ਅਗਲਾ ਪੈਰ ਪਿਛੇ। ਸਭ ਤੋਂ ਸਭ ਗਲਤ ਥਾਂ ਉਤੇ ਤੁਰ ਪਏ ਸਨ। ਪਰ ਉਹਦੇ ਦਿਲ ਵਿਚ ਤਾਂ ਕੋਈ ਖੋਟ ਨਹੀਂ ਸੀ। ਆਪਣੀਆਂ ਸੋਚਾਂ ਨੂੰ ਆਪ ਹੀ ਦਿਲਾਸਾ ਦਿਤਾ। ਸਿਵਾਏ ਅਤੁਲ ਦੇ ਉਹਨੇ ਕਿਸੇ ਹੋਰ ਨਾਲ ਪਿਆਰ ਤਾਂ ਨਹੀਂ ਸੀ ਕੀਤਾ। ਉਹਨੇ ਆਪਣੀ ਵਕਾਲਤ ਆਪ ਕਰਨੀ ਚਾਹੀ। ਖਾਸ ਇਹ ਹੀ ਸੀ ਨਾ ਕਿ ਕੁਝ ਦੇਰ ਤੋਂ ਉਹਦਾ ਸਾਥ ਆਪਣੇ ਪੁਰਾਣੇ ਦੋਸਤ ਪੰਕਜ ਨਾਲ ਜ਼ਿਆਦਾ ਹੋ ਗਿਆ ਸੀ। ਉਹਦੇ ਨਾਲ ਉਹ ਅਕਸਰ ਪਿਕਚਰ ਵੇਖਣ ਜਾਂਦੀ, ਕਦੇ ਕਲੱਬ ਇਕਠੇ ਹੁੰਦੇ। ਉਹ ਜਦੋਂ ਅੰਜੂ ਨੂੰ ਲਤੀਫ਼ੇ ਸੁਣਾਉਣ ਬੈਠਦਾ ਤਾਂ ਉਹ ਥਕਦੇ ਉਨ ਕੇ ਨਹੀਂ ਸੀ ਗਈ। ਹਸਦਿਆਂ ਹਸਦਿਆਂ ਜਦੋਂ ਉਹਦੀਆਂ ਵਖੀਆਂ ਦੁਖਣ ਲਗਦੀਆਂ ਤਾਂ ਉਹ ਪੰਕਜ ਨੂੰ ਚੁਪ ਕਰਨ ਲਈ ਆਖਦੀ। ਉਹ ਵੀ ਲਤੀਫ਼ੇ ਤੇ ਕਹਾਣੀਆਂ ਸੁਣਾਂਦਾ ਅਕਦਾ ਥਕਦਾ ਨਹੀਂ ਸੀ। ਕਹਾਣੀ ਸੁਣਾਉਣ ਦਾ ਉਹਦੇ ਵਿਚ ਜਾਦੂ ਅਸਰ ਸੀ। ਲਗਦਾ ਸੀ ਜਿਵੇਂ ਉਹ ਕਹਾਣੀ ਨਹੀਂ, ਅੱਖੀ ਡਿੱਠੀ ਹਕੀਕਤ ਬਿਆਨ ਕਰ ਰਿਹਾ ਹੋਵੇ। ਕਈ ਵਾਰੀ ਤਾਂ ਇੰਜ ਵੀ ਹੋਇਆ ਸੀ ਕਿ ਉਹ ਉਹਦੀਆਂ ਗੱਲਾਂ ਤੇ ਏਨੀ ਮਸਤ ਹੁੰਦੀ ਸੀ ਕਿ ਉਹਨੂੰ ਪਤਾ ਹੀ ਨਹੀਂ ਸੀ ਲਗਦਾ ਕਿ ਅਤੁਲ ਕਿਹੜੇ ਵਕਤ ਆਇਆ ਸੀ ਤੇ ਕਿਹੜੇ ਵਕਤ ਉਠ ਕੇ ਚਲਾ ਗਿਆ ਸੀ।

ਉਹ ਚਾਹੁੰਦੀ ਸੀ ਅਤੁਲ ਰੋਜ਼ ਸਾਰੀ ਸ਼ਾਮ ਉਹਦਾ ਸਾਥ ਦੇਵੇ, ਪਰ ਉਹਨੂੰ ਲਗਨ ਸੀ ਹੋਰ ਅਗੇ ਵਧਣ ਦੀ। ਏਨੀ ਚੰਗੀ ਨੌਕਰੀ ਹੋਣ ਦੇ ਬਾਵਜੂਦ ਉਹ ਅਗੋਂ ਹੋਰ ਪੜ੍ਹਨਾ ਚਾਹੁੰਦਾ ਸੀ ਤੇ ਤਿਆਰੀ ਵੀ ਕਰ ਰਿਹਾ ਸੀ। ਅੰਜੂ ਨੇ ਨਵਾਂ ਸਾਲ ਮਨਾਉਣ ਦਾ ਸਾਰੇ ਦੋਸਤਾਂ ਨਾਲ ਰਲਕੇ ਪ੍ਰੋਗਰਾਮ ਬਣਾਇਆ ਸੀ। ਕਲੱਬ ਵਿਚ ਜ਼ਿਆਦਾ ਭੀੜ ਭੜੱਕੇ ਵਿਚ ਸੁਆਦ ਨਹੀਂ ਆਉਂਦਾ। ਇਹ ਸੋਚਕੇ ਉਨ੍ਹਾਂ ਨੇ ਰਲਕੇ ਪੈਸੇ ਪਾ ਕੇ ਆਪਣਾ ਵਖਰਾ ਪ੍ਰੋਗਰਾਮ ਬਣਾਇਆ। ਨਾਚ ਗਾਣੇ ਦੀ ਮਹਿਫਲ ਸਾਰੀ ਰਾਤ ਲਗੀ ਰਹਿਣੀ ਸੀ। ਇਸਦਾ ਸਾਰਾ ਇੰਤਜ਼ਾਮ ਅੰਜੂ ਨੇ ਕੀਤਾ ਸੀ ਤੇ ਕਿੰਨੇ ਦਿਨਾਂ ਤੋਂ ਉਹ ਤਿਆਰੀ ਵੀ ਕਰ ਰਹੀ ਸੀ ਤੇ ਅਤੁਲ ਨੇ ਐਨ ਮੌਕੇ ਉਤੇ ਆ ਕੇ ਜਾਣ ਤੋਂ ਇਨਕਾਰ ਕਰ ਦਿਤਾ ਸੀ। ਅੰਜੂ ਨੂੰ ਬੇਹਦ ਗੁੱਸਾ ਆਇਆ। ਉਹ ਇਕੱਲੀ ਹੀ ਚਲੀ ਗਈ। ਸਵੇਰੇ ਵੀ ਗੁੱਸੇ ਦਾ ਉਬਾਲ ਉਹਦੇ ਅੰਦਰੋਂ ਠੰਡਾ ਨਹੀਂ ਸੀ ਹੋਇਆ ਤੇ ਜਿਸਦਾ ਨਤੀਜਾ ਇਹ ਨਿਕਲਿਆ ਸੀ ਉਹ ਅਤੁਲ ਨਾਲ ਝਗੜ ਕੇ ਮੰਮੀ ਪਾਸ ਆ ਗਈ ਸੀ।

ਅਤੁਲ ਨੇ ਏਨਾ ਹੀ ਆਖਿਆ ਸੀ ਨਾ ਕਿ ਉਹਨੂੰ ਇਹ ਸਭ ਕੁਝ ਨਹੀਂ ਕਰਨਾ ਚਾਹੀਦਾ, ਲੋਕ ਗੱਲਾਂ ਕਰਦੇ ਨੇ। ਉਹਦਾ ਇਸ਼ਾਰਾ ਪੰਕਜ ਵਲ ਸੀ। ਉਹਨੇ ਇਹ ਵੀ ਸਮਝਾਉਣਾ ਚਾਹਿਆ ਸੀ ਕਿ ਘਰ ਵਿਚ ਜਵਾਨ ਭੈਣ ਹੈ— ਤੇ ਅੰਜੂ ਅਤੁਲ ਨਾਲ ਨਰਾਜ਼ ਹੋ ਕੇ ਪੇਕੇ ਆ ਗਈ ਸੀ। ਹੁਣ ਉਹਨੂੰ ਏਥੇ ਆਈ ਨੂੰ ਪੂਰੇ ਛੇ ਮਹੀਨੇ ਹੋ ਚੁਕੇ ਸਨ, ਤੇ ਉਹ ਸੋਚਦੀ ਸੀ ਅਤੁਲ ਪਾਸ ਉਹ ਕਦੇ ਨਹੀਂ ਜਾਏਗੀ।

ਹੁਣ ਉਹਨੂੰ ਬਾਰ ਬਾਰ ਲਗ ਰਿਹਾ ਸੀ ਜਿਵੇਂ ਦਾ ਜਿਹੜਾ ਸਹਿਰਾ ਉਹਦੇ ਆਸ ਪਾਸ ਪਸਰ ਚੁਕਾ ਸੀ, ਉਹਦੇ ਵਿਚੋਂ ਡ੍ਰਿਪ...ਡ੍ਰਿਪ ਪਾਣੀ ਵਗ ਰਿਹਾ ਸੀ।

ਡ੍ਰਿਪ...ਡ੍ਰਿਪ...ਖਾਰਾ ਪਾਣੀ।
ਡ੍ਰਿਪ...ਡ੍ਰਿਪ...ਕਿਰਦੇ ਸੋਮਾਂ ਦੇ ਅੱਥਰੂ।
ਡ੍ਰਿਪ...ਡ੍ਰਿਪ...ਅੰਜੂ ਦੇ ਅੱਥਰੂ ਕਿਰ ਪਏ।

ਉਹਦਾ ਦਿਲ ਕੀਤਾ ਉਹਦੀਆਂ ਅੱਖਾਂ ਵਿਚੋਂ ਕਿਰਦੇ ਅੱਥਰੂ ਅਤੁਲ ਵੇਖ ਲਵੇ ਤੇ ਆਪਣੇ ਹੱਥਾਂ ਦੀਆਂ ਕੋਸੀਆਂ ਤਲੀਆਂ ਨਾਲ ਉਹਦੇ ਅੱਥਰੂ ਪੂੰਝ ਦੇਵੇ। ਅੰਜੂ ਦੇ ਹੱਥ ਆਪ ਮੁਹਾਰੇ ਟੈਲੀਫੋਨ ਦੇ ਡਾਇਲ ਉਤੇ ਪਹੁੰਚ ਗਏ ਤੇ ਉਹਦੇ ਕੋਲੋਂ ਅਤੁਲ ਦਾ ਨੰਬਰ ਘੁਮਾਇਆ ਗਿਆ, "ਅਤੁਲ ਮੈਂ ਆ ਰਹੀ ਹਾਂ ਆਪਣੇ ਘਰ।"

ਟੈਲੀਫੋਨ ਕਰਕੇ ਉਹਨੂੰ ਲੱਗਾ ਜਿਵੇਂ ਬੇ-ਤਰਤੀਬ ਹੁੰਦੀ ਜਾ ਰਹੀ ਜ਼ਿੰਦਗੀ ਦੀ ਉਧੜੀ ਸਿਊਣ ਨੂੰ ਉਹਨੇ ਆਪਣੇ ਹੱਥੀਂ ਤ੍ਰੋਪਾ ਭਰ ਦਿਤਾ ਸੀ। ×

ਸਿਲਸਿਲੇਵਾਰ

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਵਰਿਆਮ ਦਾ ਦਸੰਬਰ ੧੯੯੫ ਅੰਕ ਦੇਖੋ)

੧੦ ਸਤੰਬਰ ੧੯੭੯ ਐਤਵਾਰ
ਸ੍ਰੀ ਭੈਣੀ ਸਾਹਿਬ

...ਇਹ ਸੱਜਣ ਤਰਨ-ਤਾਰਨ ਪਰਕਰਮਾ ਵਿਚੋਂ ਨਾਮਧਾਰੀਆਂ ਦਾ ਬੁੰਗਾ ਉਠਵਾਣ ਤੇ ਪਰਕਰਮਾ ਦਾ ਲਾਂਘਾ ਸਾਫ਼ ਕਰਨ ਦਾ ਸੌਦਾ ਸਮਝੌਤਾ ਕਰਨ ਦੀ ਗਰਜ਼ ਨਾਲ ਆਏ ਸਨ।

ਸ: ਭਗਤ ਸਿੰਘ, ਸ: ਅਮਰ ਸਿੰਘ ਪਿੰਡ ਸੋਢ੍ਹਾ (ਗੁਰਦਾਸਪੁਰ) ਦੇ ਸਪੁਤਰ ਹਨ। ਸ: ਅਮਰ ਸਿੰਘ ਪਹਿਲਾਂ ਨਾਮਧਾਰੀ ਰਹੇ ਸਨ, ਇਹਨਾਂ ਦੇ ਕਹੇ ਮੁਤਾਬਕ, ਫਿਰ ਉਹ ਅਕਾਲੀਆਂ ਦੇ ਗੇੜ ਵਿਚ ਆ ਗਏ। ਪਰ ਨਾ ਉਹਨਾ ਮਾਸ ਖਾਧਾ ਨਾ ਸ਼ਰਾਬ ਪੀਤੀ। ਪਰ ਸ: ਭਗਤ ਸਿੰਘ ਸ਼ਰਾਬ ਨੂੰ ਮਾੜਾ ਸਮਝਦੇ ਹਨ ਮਾਸ ਖਾਣ ਨੂੰ ਗੁਨਾਹ ਨਹੀਂ ਮਿਥਦੇ। ਸ: ਜੀ ਨੇ ਦਸਿਆ ਕਿ ਉਹਨਾਂ ਦੇ ਪਿਤਾ ਜੀ ਦੇ ਅੰਦਰੋਂ ਨਾਮਧਾਰੀਆਂ ਬਾਰੇ ਸ਼ਰਧਾ ਭਾਵਨਾ ਨਹੀਂ ਨਿਕਲੀ। ਉਹ ਜ਼ਿਕਰ ਕਰਦਿਆਂ ਦ੍ਰਵ ਜਾਇਆ ਕਰਦੇ ਸਨ।

ਸਤਿਗੁਰੂ ਜੀ ਜਿਉਂ ਹੀ ਵਿਛੇ ਹੋਏ ਮੰਜੇ ਤੇ ਮੂੰਧੇ ਮੂੰਹ ਲੇਟ ਕੇ ਸਾਡੇ ਵਲ ਤਕਣ ਲਗੇ, ਸ: ਭਗਤ ਸਿੰਘ ਨੇ ਆਪਣੀ ਜਾਣਕਾਰੀ ਕਰਵਾਈ ਦੇ ਦਸਿਆ ਕਿ ਇਕ ਕਮੇਟੀ ਪੱਤਰ ਤਰਨ ਤਾਰਨ ਦੀਆਂ ਪਰਕਰਮਾਂ ਅਤੇ ਨਾਮਧਾਰੀ ਬੁੰਗੇ ਵਾਸਤੇ ਭੇਜਿਆ ਸੀ। ਸਤਿਗੁਰੂ ਜੀ ਨੇ ਫ਼ਰਮਾਇਆ ਕਮੇਟੀ ਪੱਤਰ ਬਾਰੇ ਤਾਂ ਨਾਮਧਾਰੀ ਦਰਬਾਰ ਨੂੰ ਪਤਾ ਹੋਵੇਗਾ, ਉਸ ਨੇ ਹੀ ਅਜਿਹੇ ਸੌਦੇ ਸਮਝੌਤੇ ਕਰਨੇ ਹਨ।

ਸ: ਅਮਰ ਸਿੰਘ ਬੀਜ ਨੂੰ ਕਿਹਾ ਗਿਆ ਕਿ ਕਿਸੇ ਜ਼ਿੰਮੇਵਾਰ ਨੂੰ ਭੇਜ ਕੇ ਛੇਤੀ ਹੀ ਸੂਬਾ ਮੇਲਾ ਸਿੰਘ ਜੀ ਨੂੰ ਬੁਲਾਇਆ ਜਾਏ ਕਿਉਂਕਿ ਅਜਕਲ ਤਰਨ ਤਾਰਨ ਨਾਲ ਬਾਹਲਾ ਸੰਬੰਧ ਉਨ੍ਹਾਂ ਦਾ ਹੀ ਹੈ ਅਤੇ ਉਹ ਸਰਦਾਰ ਜੀ ਨੂੰ



ਸਤਿਗੁਰੂ ਜਗਜੀਤ ਸਿੰਘ ਜੀ

ਮਿਲਕੇ ਇਹਨਾਂ ਨੂੰ ਸਮਝਣ ਤੇ ਨਾਮਧਾਰੀ ਦਰਬਾਰ ਨੂੰ ਸਮਝਾਣ।

ਪਰਸਪਰ ਗੱਲਬਾਤ ਫਿਰ ਵੀ ਚਲਦੀ ਰਹੀ। ਮੈਨੇਜਰ ਸ: ਭਗਤ ਸਿੰਘ : ਜਦੋਂ ਮੈਨੂੰ ਪਤਾ ਲਗਾ ਕਿ ਹੋਰ ਸਾਰੇ ਬੁੰਗਿਆਂ ਵਾਲਿਆਂ ਨਾਲ ਸਮਝੌਤਾ ਹੋ ਗਿਆ ਹੈ, ਕੇਵਲ ਨਾਮਧਾਰੀਆਂ ਦਾ ਰਹਿੰਦਾ ਹੈ, ਮੈਂ ਕਿਹਾ, ਇਹ ਵੀ ਹੋ ਜਾਵੇਗਾ। ਮੈਨੂੰ ਮੇਰੇ ਪਿਤਾ ਜੀ ਕਰਕੇ ਵੀ ਲਗਾਵ ਸੀ। ਮੈਂ ਕਿਹਾ, ਮੈਂ ਜਾਂਦਾ ਹਾਂ ਤੇ ਗੱਲਬਾਤ ਕਰਦਾ ਹਾਂ। ਅਕਾਲੀ

ਹੋ ਜਾਣ ਨਾਲ ਥੋੜ੍ਹਾ ਘਾਟਾ ਜ਼ਰੂਰ ਤਾਂ ਪੈ ਜਾਂਦਾ ਹੈ ਪਰ ਮੋਹ ਲਗਾਵ ਤਾਂ ਸੀ ਹੀ ਨਾ ?

ਸਤਿਗੁਰੂ ਜੀ : ਜੇ ਤੁਹਾਡਾ ਸਾਡੇ ਨਾਲ ਲਗਾਵ ਹੈ ਤਾਂ ਸਾਡਾ ਵੀ ਲਗਾਵ ਹੋਣਾ ਕੁਦਰਤੀ ਹੈ ।

ਮੈਨੇਜਰ : ਮੈਨੂੰ ਬੜਾ ਭਰੋਸਾ ਸੀ ਕਿ ਦੇਣ ਵਾਲੀ ਇਹ ਚੀਜ਼ ਹੋ ਹੀ ਜਾਣੀ ਚਾਹੀਦੀ ਸੀ ।

ਸਤਿਗੁਰੂ ਜੀ : ਮੈਨੂੰ ਤਾਂ ਇਸ ਬਾਰੇ ਪਤਾ ਨਹੀਂ । ਮੇਰੇ ਛੋਟੇ ਭਾਈ ਸਾਹਿਬ ਹੀ ਜਾਣਦੇ ਹਨ । ਉਹ ਅਤੇ ਨਾਮਧਾਰੀ ਦਰਬਾਰ ਹੀ ਅਜਿਹੀਆਂ ਜ਼ਿੰਮੇਵਾਰੀਆਂ ਨਿਭਾਉਂਦਾ ਹੈ । ਪਰ ਹੁਣ ਤਾਂ ਉਹ ਬੁਖ਼ਾਰ ਨਾਲ ਪਏ ਰਹਿਣ ਕਾਰਨ ਕਮਜ਼ੋਰ ਹਨ, ਉਹ ਹੀ ਸ਼ਾਇਦ ਕੁਛ ਦੱਸ ਸਕਣ । ਦਰਬਾਰ ਦੀ ਗੱਲ ਤਾਂ ਦਰਬਾਰ ਵਾਲੇ ਦੱਸਣਗੇ । ਮੈਂ ਤਾਂ ਇਕ ਗੱਲ ਜਾਣਦਾ ਹਾਂ ਜੋ ਤੁਹਾਡੇ ਨਾਲ ਕਰਨਾ ਚਾਹੁੰਦਾ ਹਾਂ । ਤੁਸੀਂ ਜਾਣਦੇ ਹੀ ਹੋ ਕਿ ਅਸਾਂ ਬਾਰਾਂ ਗੁਰੂਆਂ ਨੂੰ ਮੰਨਦੇ ਹਾਂ ਪਰ ਪਹਿਲਾਂ ਦਸਾਂ ਗੁਰੂਆਂ ਦਾ ਨਾਮ ਲੈਕੇ ਹੀ ਅਗਲੇ ਦੋ ਗਿਣਦੇ ਹਾਂ । ਸਾਡਾ ਵੀ ਕੁਝ ਅਧਿਕਾਰ ਹੋਣਾ ਚਾਹੀਦਾ ਹੈ । ਜੇ ਇਹ ਗੁਰਦੁਆਰੇ ਗੁਰੂਆਂ ਦੇ ਹੀ ਹਨ ਤਾਂ ਅਸੀਂ ਅਪਣੇ ਕਾਇਦੇ ਮੁਤਾਬਕ ਉਥੇ ਦੀਵਾਨ ਕਿਉਂ ਨਹੀਂ ਲਾ ਸਕਦੇ ?

ਮੈਨੇਜਰ : ਇਹ ਤਾਂ ਬੜੇ ਅਫ਼ਸੋਸ ਦੀ ਗੱਲ ਹੈ । ਏਧਰੋਂ (ਨਾਮਧਾਰੀਆਂ ਵਲੋਂ) ਤਾਂ ਮੈਨੂੰ ਕਿਸੇ ਨਹੀਂ ਕਿਹਾ । ਹੋਰ ਕਹਿੰਦੇ ਹਨ...ਅਸੀਂ ਨਿੱਕੇ ਹੁੰਦੇ ਸਾਂ ਤਾਂ ਤਰਨ ਤਾਰਨ ਵਿਚ (ਨਾਮਧਾਰੀਆਂ ਦੇ) ਦੀਵਾਨ ਲਗਦੇ ਸਨ ।

ਸਤਿਗੁਰੂ ਜੀ : ਤੁਹਾਨੂੰ ਸ਼ਾਇਦ ਨਾ ਪਤਾ ਹੋਵੇ, ੧੯੨੩ ਵਿਚ ਕਿਤੇ ਤਰਨ ਤਾਰਨ ਵਿਚ ਲੜਾਈ ਹੋਈ ਸੀ ਨਾਮਧਾਰੀਆਂ ਨੂੰ ਕੁਝ ਬੰਦਿਆਂ ਨੇ ਕੁਟਿਆ ਸੀ । ਸਾਡੇ ਇੰਦਰ ਸਿੰਘ ਚੂਲਕਣੋਂ ਦੀਆਂ ਉਂਗਲਾਂ ਤੱਕ ਵਢੀਆਂ ਗਈਆਂ । ਅਖੇ : ਇਸਦੀ ਚੈੱਲਕ ਨਾਲ ਠੋਕ ਖਿਚੋ ਚਲੇ ਆਉਂਦੇ ਹਨ ।

ਮੈਨੇਜਰ : ਇਹ ਕੰਮ ਪ੍ਰਬੰਧਕਾਂ ਕੀਤਾ ਜਾਂ ਬਾਹਰਲੇ ਬੰਦਿਆਂ ?

ਪੰਡਿਤ ਗੋਪਾਲ ਸਿੰਘ : ਪ੍ਰਬੰਧਕਾਂ ਨੇ ਬਾਹਰੋਂ ਕੁਟਣ ਵਾਲੇ ਮੰਗਵਾ ਕੇ ਆਲਿਮ ਜੀ (ਸੰਤ ਨਿਧਾਨ ਸਿੰਘ) ਨੂੰ ਜਾਨੋਂ ਮਾਰ ਦੇਣ ਦੀ ਕੋਸ਼ਸ਼ ਕੀਤੀ । ਪਰ ਉਹ ਬਚ ਨਿਕਲੇ ।

ਸਤਿਗੁਰੂ ਜੀ : ਫਿਰ ੩੦-੪੦ ਹਜ਼ਾਰ ਨਾਮਧਾਰੀ ਕੱਠੇ ਹੋ ਕੇ ਤਰਨ ਤਾਰਨ ਆ ਗਏ ਤੇ ਪਰਕਰਮਾ ਵਿਚ ਹੀ "ਸਾਰੇ ਆਖੋ ਬਾਬਾ ਜੀ ਧੰਨ ਗੁਰੂ ਰਾਮ ਸਿੰਘ" ਪੜ੍ਹਦੇ ਫਿਰਦੇ ਰਹੇ । ਪ੍ਰਬੰਧਕ ਤੇ ਉਨ੍ਹਾਂ ਦੇ ਸਹੇ ਸਹਿਯੋਗੀ ਗੁਰਦੁਆਰਾ ਛਡ ਕੇ ਭੱਜ ਗਏ ।

ਪਰ ਸਾਡਾ ਇਹ ਕੰਮ ਨਹੀਂ ਕਿ ਅਸੀਂ ਏਸੇ ਗੱਲ ਵਿਚ ਲਗੇ ਰਹੀਏ । ਪਰਸਪਰ ਲੜਨ ਮਰਨ ਦੇ ਮੀਟਿੰਗ ਚਲ ਰਹੀ ਸੀ । ਏਥੇ ਸ੍ਰੀ ਗੁਰਮੁਖ ਸਿੰਘ ਸਾਹ ਨੂੰ ਵਿਦਿਅਕ ਜਥੇ ਦਾ ਸਕੱਤਰ ਬਣਾਨ ਤੇ ਵਿਚਾਰ ਕੀਤੀ ਗਈ ।

## ਪ੍ਰੋਫੈਸਰ ਕਸੇਲ ਨਾਲ

ਅੱਜ ੧੨-੧ ਵਜੇ ਪ੍ਰੋਫੈਸਰ ਕਿਰਪਾਲ ਸਿੰਘ ਕਸੇਲ ਸਤਿਗੁਰੂ ਜੀ ਦੀ ਸੇਵਾ ਵਿਚ ਆਏ । ਇਹਨਾਂ ਦੇ ਨੇਤਰ ਰੋਸ਼ਨੀ ਵਲੋਂ ਜਵਾਬ ਦੇ ਗਏ ਹਨ । ਪਰ ਅੰਦਰਲੀਆਂ ਅੱਖਾਂ ਵਧੇਰੇ ਕੰਮ ਕਰਦੀਆਂ ਹਨ । ਇਕ ਸਹਾਇਕ ਸਦਾ ਹੀ ਨਾਲ ਰਖਦੇ ਹਨ । ਸ੍ਰੀ ਸਤਿਗੁਰੂ ਜੀ ਵੀ ਇਹਨਾਂ ਤੇ ਬਹੁਤ ਮਿਹਰਬਾਨ ਹਨ । ਇਹਨਾਂ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਅਗਲੇ ਹਫ਼ਤੇ ਇਹਨਾਂ ਦੇ ਲੜਕੇ ਦੀ ਸ਼ਾਦੀ ਹੋਣੀ ਹੈ ਪਟਿਆਲੇ ਵਿਖੇ, ਸਤਿਗੁਰੂ ਆਸ਼ੀਰਵਾਦ ਦੇਕੇ ਨਿਵਾਜਣ ।

ਸਤਿਗੁਰੂ ਜੀ ਨੇ ਮਹਾਰਾਜ ਬੀਰ ਸਿੰਘ ਜੀ ਵਲ ਵੇਖਿਆ । ਉਹਨਾਂ ਪ੍ਰੋਗਰਾਮ ਵਿਚ ਇਹ ਵੀ ਨੋਟ ਕਰ ਲਿਆ । ਉਹ ਇਸ ਵਕਤ ਉਤੇ ਪਟਿਆਲੇ ਜਾਣਗੇ ।

ਪ੍ਰੋ: ਕਸੇਲ ਸ੍ਰੀ ਸਤਿਗੁਰੂ ਜੀ ਪਾਸ ੨੦ ਕੁ ਮਿੰਟ ਰਹੇ । ਇਸ ਸਮੇਂ ਹੋਈ ਗੱਲਬਾਤ ਦਾ ਤੱਤ ਇਹ ਹੈ :

ਸਤਿਗੁਰੂ ਜੀ ਨੇ ਸ੍ਰੀ ਬਲਵੰਤ ਸਿੰਘ ਗਜਰਾਜ ਪਟਿਆਲੇ ਵਾਲਿਆਂ ਦੀਆਂ ਛਪੀਆਂ-ਅਣਛਪੀਆਂ ਕਵਿਤਾਵਾਂ ਬਾਰੇ ਪੁਛਿਆ ਕਿ ਉਹ ਕਿਥੋਂ ਪ੍ਰਾਪਤ ਕੀਤੀਆਂ ਜਾਣ । ਕਸੇਲ ਜੀ ਨੇ ਦਸਿਆ ਕਿ ਸੰਤ ਇੰਦਰ ਸਿੰਘ ਚਕ੍ਰਵਰਤੀ, ਸ੍ਰੀ ਗਜਰਾਜ ਦੇ ਲੜਕੇ ਅਤੇ ਕਵੀ ਵੈਦਾ ਨੇ ਇਕ ਵਾਰ ਇਹਨਾਂ ਦਾ ਸੰਕਲਨ ਕੀਤਾ ਸੀ । ਗਜਰਾਜ ਦੀ ਕਵਿਤਾ ਥੋੜ੍ਹੀ ਹੀ ਹੈ, ਉਸਤਤੀ ਜਾਂ ਵਿਰੋਧ ਵਿਚ । ਇਕ ਵਾਰ ਭਾਈ ਵਿਸਾਗਾ ਨੇ ਉਨ੍ਹਾਂ ਨੂੰ ਸਨਮਾਨਤ ਕੀਤਾ ਸੀ । ਏਥੇ, ਭੈਣੀ ਸਾਹਿਬੋਂ ਵੀ ਉਨ੍ਹਾਂ ਨੂੰ ਅਨੇਕਾਂ ਵਾਰ ਸਨਮਾਨ ਮਿਲਿਆ ਹੈ ।

—ਸ੍ਰੀ ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਸੰਤ ਕਿਸ਼ਨ ਸਿੰਘ ਨੰਗਲ ਨੂੰ ਕਿਹਾ ਹੈ ਕਿ ਉਹ ਸੰਤ ਪਾਟਲ,

ਸਿੰਘ (ਆਪਣੇ ਪਿਤਾ) ਦੀ ਹਸਤ ਲਿਖਤ ਪੁਸਤਕ "ਪੰਥ ਪ੍ਰਕਾਸ਼" ਲੈ ਆਉਣ। ਉਸਨੂੰ ਤਰਤੀਬ ਦੇ ਕੇ ਨਵੇਂ ਸਿਰਿਓਂ ਛਾਪ ਦਿਤਾ ਜਾਏ। ਸੰਤ ਬਿਸ਼ਨ ਸਿੰਘ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪ ਏਕੜ ਜ਼ਮੀਨ ਦਿਤੀ ਹੋਈ ਹੈ।

—ਕਸੇਲ ਜੀ ਨੂੰ ਸਤਿਗੁਰ ਕਿਸੇ ਤਰਜਮਾਕਾਰ ਬਾਰੇ ਪੁਛਿਆ। ਕਸੇਲ ਹਰਾਂ ਖਿਮਾ ਮੰਗੀ ਕਿ ਅਜੇ ਤਕ ਕੋਈ ਮੁਨਾਸਬ ਬੰਦਾ ਨਹੀਂ ਮਿਲਿਆ। ਸ੍ਰੀ ਸਤਿਗੁਰੂ ਜੀ ਆਦਿ ਗ੍ਰੰਥ ਸਾਹਿਬ ਜੀ ਦਾ ਅੰਗਰੇਜ਼ੀ ਤਰਜਮਾ ਕਰਵਾਣਾ ਚਾਹ ਰਹੇ ਹਨ।

—ਸ੍ਰੀ ਭਗਵੰਤ ਸਿੰਘ ਹਰੀ ਜੀ ਨੇ ਦਸਮ ਗ੍ਰੰਥ ਦਾ ਤੁਕ-ਤਤਕਰਾ ਲਿਖਿਆ ਹੈ ਜਿਸਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਛਾਪਿਆ ਹੈ। ਸਤਿਗੁਰੂ ਜੀ ਨੇ ਇਹ ਪੁਸਤਕ ਵੀ ਮੰਗਵਾਣ ਦੀ ਇਛਾ ਪਰਗਟ ਕੀਤੀ।

—ਨਾ: ਕਸੇਲ ਨੇ ਦਸਿਆ ਕਿ ਸ੍ਰੀ ਮੋਹਣ ਜੀ ਦੇ ਘਰੋਂ, ਹਰੀ ਜੀ ਦੀ ਨੂੰਹ, ਬੀਬੀ ਰਛਪਾਲ ਨੇ ਭਾਈ ਸਾਹਿਬ ਕਾਨ੍ਹ ਸਿੰਘ ਨਾਭਾ ਉਤੇ ਇਕ ਪੁਸਤਕ ਲਿਖਣੀ ਹੈ। ਸਤਿਗੁਰੂ ਜੀ ਬਚਨ ਕੀਤਾ : ਜੇ ਲੇਖਕ ਅਖੀਂ ਵੇਖੀ ਹਕੀਕਤ ਠੀਕ ਤਰ੍ਹਾਂ ਬਿਆਨ ਕਰ ਸਕਣ ਤਾਂ ਇਤਿਹਾਸ ਨਾ ਵਿਗੜੇ। ਪਰ ਜਦੋਂ ਲੇਖਕ ਆਪਣੇ ਮਨੋਰਥ ਲਈ ਹਕੀਕਤ ਨੂੰ ਤੋੜ ਮਰੋੜ ਕੇ ਲਿਖਦਾ ਹੈ, ਓਦੋਂ ਇਤਿਹਾਸ ਗਲਤ ਹੋ ਜਾਂਦਾ ਹੈ—ਤੇ ਗਲਤ ਸੰਦੇਸ਼ ਦੀ ਪਰਦਾਨ ਕਰਦਾ ਹੈ।

ਇਕ ਹੋਰ ਸੰਦਰਭ ਵਿਚ ਆਪ ਜੀ ਨੇ ਫਰਮਾਇਆ, "ਸਮੇਂ ਨਾਲ ਵਹਿ ਜਾਣਾ, ਸਰਕਾਰਾਂ ਦੀ ਗਲਤ ਗਲੋਂ ਦੀ ਝੋਲੀ ਚੁਕੀ ਜਾਣਾ ਠੀਕ ਨਹੀਂ।

ਬਚਨ ਕੀਤਾ ਕਿ ਰੋਜ਼ਾਨਾ 'ਨਵਾਂ ਜ਼ਮਾਨਾ', 'ਲੋਕ ਲਹਿਰ' ਅਤੇ 'ਪੰਜਾਬੀ ਟ੍ਰਿਬਿਊਨ' ਪੰਜਾਬੀ ਦੇ ਵਿਚ ਕਿੰਨੇ ਪਰਚੇ ਹਨ ਜੋ ਸਿਨੇਮਿਆਂ ਦੀ ਗੰਦ-ਬਲਾ ਤੋਂ ਬਚੇ ਹੋਏ ਹਨ। ਇਹ ਚਲਦੇ ਹੀ ਨੇ ਨਾ ?

—ਸਤਿਗੁਰੂ ਜੀ ਨੇ ਦਸਿਆ ਕਿ ਬਚਪਨ ਵਿਚ ਸੁਣਿਆ ਸੀ ਸਚੇ ਪਾਤਸ਼ਾਹ (ਸਤਿਗੁਰੂ ਪ੍ਰਤਾਪ ਸਿੰਘ) ਜੀ ਤੋਂ ਕਿ ਭਾਈ ਕਾਨ੍ਹ ਸਿੰਘ ਦੇ 'ਫੁਲਵਾੜੀ' (ਸੰਪਾਦਕ ਗਿਆਨੀ ਹੀਰਾ ਸਿੰਘ) ਵਿਚ ਛਪਦੇ 'ਬਾਬਾ ਅਜਾਪਾਲ ਸਿੰਘ' ਨਾਮੀ ਲੇਖ ਨੂੰ ਪਸਤੋਲ ਦੀ ਨੋਕ ਦਪਾ ਕੇ ਰੁਕਵਾ ਦਿਤਾ ਗਿਆ ਸੀ, ਨਹੀਂ ਤਾਂ ਭਾਈ ਸਾਹਿਬ ਨੇ ਇਹ 'ਮਹਾਨ ਕੋਸ਼' ਵਿਚ ਵੀ ਪੂਰੀ ਡੀਟੇਲ ਨਾਲ ਛਾਪ ਦੇਣਾ ਸੀ। ਇਹ ਘਟਨਾ ਸਾਇਦ ਸਾਹਿਬਪੁਰ ਵਿਚ ਕੋਈ ਵਾਪਰੀ। ਅਤੇ ਸਤਿਗੁਰੂ



ਪ੍ਰੋਫੈਸਰ ਕਿਰਪਾਲ ਸਿੰਘ ਕਸੇਲ

ਜੀ ਨੇ ਪ੍ਰੋ: ਕਸੇਲ ਨੂੰ ਭਾਈ ਸਾਹਿਬ ਦੇ ਪਰਵਾਰ ਵਿਚੋਂ ਇਸ ਹਕੀਕਤ ਦਾ ਪਤਾ ਕਰਨ ਲਈ ਬਚਨ ਕੀਤਾ। ਪ੍ਰੋ: ਕਸੇਲ ਦਾ ਖਿਆਲ ਸੀ ਸ਼ਾਇਦ ਸ: ਧਨਵੰਤ ਸਿੰਘ ਹੁਰਾਂ ਨੂੰ ਇਸ ਮਾਜਰੇ ਦਾ ਪਤਾ ਹੋਵੇ ਕਿਉਂ ਕਿ ਉਹ ਭਾਈ ਸਾਹਿਬ ਦੇ ਕਾਫ਼ੀ ਨਜ਼ਦੀਕ ਰਹੇ ਹਨ।

ਸਤਿਗੁਰੂ ਜੀ ਦੀ ਇਛਾ ਸੀ ਕਿ ਬੀਬੀ ਰਛਪਾਲ ਨੇ ਜੇ ਪੀ.ਐਚ.ਡੀ. ਭਾਈ ਕਾਨ੍ਹ ਸਿੰਘ ਉਤੇ ਥੀਸਿਸ ਲਿਖਣੇ ਕਰਨੀ ਹੈ ਤਾਂ ਭਾਈ ਸਾਹਿਬ ਜੀ ਦੇ ਬਾਬਾ ਅਜਾਪਾਲ ਸਿੰਘ ਜੀ ਬਾਰੇ ਵਿਚਾਰ ਵੀ ਜ਼ਰੂਰ ਲਿਖਣ ਤੇ ਉਸ ਗੱਲ ਨੂੰ ਵੀ ਜ਼ਰੂਰ ਨੋਟ ਕਰਨ ਜੋ ਗੋਲੀ ਦੇ ਡਰ ਨਾਲ ਲਾਹੀ ਗਈ।

—ਹੋਰ ਫਰਮਾਇਆ ਕਿ ਹੋਮਿਓਪੈਥੀ ਅਲਕੋਹਲ ਵਿਚ ਤਿਆਰੀਆਂ ਦਵਾਈਆਂ ਤੋਂ ਵੀ ਪਰਹੇਜ਼ ਰਖਣਾ ਚਾਹੀਦਾ ਹੈ। ਮਾਤਾ ਜੀ ਵੱਡੇ (ਜਿਊਣ ਕੌਰ ਜੀ) ਕਿੱਕਰ ਦੀ ਛਾਤਣ ਦੁੱਧ ਵਿਚ ਮਿੱਠਾ ਖੋਰਨ ਲਈ ਨਹੀਂ ਸਨ ਵਰਤਦੇ ਹੁੰਦੇ। ਏਥੋਂ ਤਕ ਪਰਹੇਜ਼ ਰਖਦੇ ਸਨ।

—ਐਸ.ਜੀ.ਪੀ.ਸੀ. (ਸ਼ਰੋਮਣੀ ਕਮੇਟੀ) ਵਾਲਿਆਂ ਨੂੰ, ਜਿਨ੍ਹਾਂ ਵਿਚ ਉਹ ਇਸ ਉੱਚ ਅਦਾਰੇ ਦੇ ਮੈਂਬਰ ਰਹਿਣ ਘਰੋਂਘਰ ਉਹ ਤਾਂ ਸ਼ਰਾਬ ਨਾ ਪੀਣ। ਪਰ ਇਹ ਤਾਂ ਰੋਕ ਵੀ ਨਹੀਂ ਲਾਉਂਦੇ।

—ਸਤਿਗੁਰੂ ਜੀ ਨੇ ਮੈਨੂੰ ਦਸਿਆ ਕਿ ਉਸਤਾਦ ਅਜ਼ਾਦ ਅਲੀ ਖਾਂ ਦੀ ਸੁਪਤਨੀ ਜੋ ਕਿੰਨੇ ਸਾਲ ਤੋਂ ਅੱਧੇ ਸਿਰ ਦੀ ਪੀੜ ਨਾਲ ਦੁਖੀ ਰਹਿੰਦੀ ਸੀ, ਉਹਦੀ ਪੀੜ ਇਕੋ ਸਲਾਈ ਨਾਲ ਦੂਰ ਹੋ ਗਈ ਹੈ। ਖਾਂ ਸਾਹਿਬ ਵਲੋਂ ਪਤਾ ਆਇਆ ਹੈ।

## ੧੧ ਸਤੰਬਰ ੧੯੭੯ ਸੋਮਵਾਰ
## ਸ੍ਰੀ ਭੈਣੀ ਸਾਹਿਬ (ਪ੍ਰਯੋਗ)

### ਸਵੇਰ ਦਾ ਦੀਵਾਨ

ਮੈਂ ਸਵੇਰੇ ੫ ਵਜੇ ਹੀ ਸ਼ਨਾਨਪਾਣੀ ਕੀਤਾ ਹੋਇਆ ਸੀ ਪਰ ਦੀਵਾਨ ਵਿਚ ਆਸਾ ਦੀ ਵਾਰ ਦੀ ਸਮਾਪਤੀ ਸਮੇਂ ਹੀ ਪਹੁੰਚ ਸਕਿਆ। ਅਰਦਾਸ ਉਪਰੰਤ ਸੰਤ ਆਤਮਾ ਸਿੰਘ ਸਨਖਤਰਾ ਨੇ ਸਰੋਤਿਆਂ ਨੂੰ ਗੁਰਮੁਖੀ ਅੱਖਰਾਂ ਦੀ ਮਹਾਨਤਾ ਦੱਸੀ। ਉਪਰੰਤ ਪੰਡਿਤ ਗੋਪਾਲ ਸਿੰਘ ਨੇ ਸਾਧ ਸੰਗਤ ਨੂੰ ਸਮੇਂ ਦੇ ਹਾਲਾਤ ਤੋਂ ਸਾਵਧਾਨ ਕੀਤਾ ਕਿ ਦੂਜੇ ਦੇ ਹੱਕਾਂ ਤੇ ਡਾਕਾ ਮਾਰਨ ਵਾਲਿਆਂ ਤੋਂ ਆਪਣੀ ਸ਼ਕਤੀ ਨੂੰ ਸੰਗਠਤ ਕੀਤਿਆਂ ਹੀ ਬਚਿਆ ਜਾ ਸਕੀਦਾ ਹੈ। ਥੋੜੇ ਸ਼ਬਦਾਂ ਵਿਚ ਪ੍ਰੇਰਨਾਦਾਇਕ ਬਚਨ ਸੀ।

### ਚੌਕੀ ਭੈਰਵੀ ਦੀ

੬.੨੫ ਸਵੇਰੇ ਦੀਵਾਨ ਵਿਚ, ਕਾਕਾ ਬਲਜੀਤ ਸਿੰਘ ਸਤਿਗੁਰੂ ਜੀ ਦੀ ਆਗਿਆ ਨਾਲ ਸ਼ਬਦ ਗਾਉਣ ਲਗਾ। ਸਤਿਗੁਰੂ ਜੀ ਦੀ ਆਪਣੀ ਬਣਾਈ ਹੋਈ ਬੰਦਸ਼, ਅਸਾਵਰੀ ਰਾਗ ਵਿਚ, 'ਪਰ ਜੀਅੜੇ ਇਕ ਟੇਕ ਤੂੰ' ਬਲਜੀਤ ਸਿੰਘ ਨੇ ਸੁਖਦੇਵ ਸਿੰਘ ਭੈਣੀ ਸਾਹਿਬ ਦੇ ਸਾਥ ਵਿਚ ਗਾਉਣੀ ਸ਼ੁਰੂ ਕੀਤੀ। ਤਬਲੇ ਤੇ ਸੰਗਤ ਸੁਖਦੇਵ ਸਿੰਘ ਦਾ ਛੋਟਾ ਭਾਈ 'ਪਿੰਕੀ' ਕਰਨ ਲਗਾ। ਸ਼ਬਦ ਦੇ ਸੁਆਦ ਅਤੇ ਤਬਲੇ ਉਤੇ ਦਰੁਸਤ ਸੰਗਤ ਨੇ ਭਾਈ ਨਿਹਾਲ ਸਿੰਘ ਨੂੰ ''ਧੰਨ ਸਤਿਗੁਰੂ ਜਗਜੀਤ ਸਿੰਘ ਜੀ'' ਕਹਿਣ ਤੇ ਮਜਬੂਰ ਕਰ ਦਿਤਾ।

ਦੀਵਾਨ ਸਥਾਨ ਵਿਚ ਸੰਗਤਾਂ ਬਹੁਤ ਵੱਡੀ ਗਿਣਤੀ ਵਿਚ ਹਨ।

### ਵਿਆਹ ਲਈ ਤੰਗ

ਸ਼ਬਦ ਦੇ ਆਰੰਭ ਹੋਣ ਤੋਂ ਪਹਿਲੋਂ ਪਹਿਲੋਂ ਸੰਤ ਹਰਮੀਤ ਸਿੰਘ ਤਖਤੂਪੁਰਾ ਨੇ ਕੁਝ ਜ਼ਿੰਮੇਵਾਰ ਸੱਜਣਾਂ ਨੂੰ ਨਾਲ ਲਿਆਕੇ ਸਤਿਗੁਰੂ ਜੀ ਦੇ ਸਨਮੁਖ ਘਟ ਵਿਆਹ ਕਰਨ ਦੀ ਗਲਤੀ ਸਵੀਕਾਰ ਕੀਤੀ ਤੇ ਖਿਮਾ ਮੰਗੀ। ਸਤਿਗੁਰੂ ਜੀ ਨੇ ਪੁਛਿਆ : ਵਿਆਹ ਤੇ ਕਿੰਨਾ ਖਰਚ ਕੀਤਾ ਈ.?

''ਸੱਤ ਅੱਠ ਹਜ਼ਾਰ ਤਾਂ ਹੋ ਹੀ ਗਿਆ ਹੈ ਜੀ !''

ਸਤਿਗੁਰੂ ਜੀ ਨੇ ਬਚਨ ਕੀਤਾ : ਤੁਸੀਂ ਆਪ ਕੁਰਹੀ ਕਰਨੋਂ ਮੁੜਦੇ ਨਹੀਂ। ਜਿੰਨਾ ਵਿਆਹ ਤੇ ਖਰਚ ਕੀਤਾ ਹੈ, ਏਨਾ ਹੀ ਡੰਨ ਹੈ ਤੈਨੂੰ। ਸਿੱਖ ਨੇ ਸਹਿਮਕੇ ''ਸਤਿ ਬਚਨ'' ਕਿਹਾ।

### ਭਾਈ ਦਿਲਬਾਗ ਸਿੰਘ

੬.੩੫ ਹੋਏ ਤਾਂ ਭਾਈ ਦਿਲਬਾਗ ਸਿੰਘ ਤੇ ਪਾਰਟੀ (ਨਕੋਦਰੀਏ) ਨੇ ਭੈਰਉ ਤੇ ੧੦ ਮਾਤਰਾ ਵਿਚ ਰੀਵਿਆਂ ''ਰਾਮ ਰਾਮ ਬੋਲਿ ਬੋਲਿ ਖੋਜਤੇ ਬਡਭਾਗੀ'' ਸ਼ੁਰੂ ਕੀਤਾ। ਪੂਰਾ ਸ਼ਬਦ :

ਰਾਮ ਰਾਮ ਬੋਲਿ ਬੋਲਿ
ਖੋਜਤੇ ਬਡਭਾਗੀ।
ਹਰਿ ਕਾ ਪੰਥੁ ਕੋਊ ਬਤਾਵੈ
ਹਉ ਤਾ ਕੈ ਪਾਇ ਲਾਗੀ।੧।ਰਹਾਉ।
ਹਰਿ ਹਮਾਰੋ ਮੀਤੁ ਸਖਾਈ
ਹਮ ਹਰਿ ਸਿਉ ਪ੍ਰੀਤਿ ਲਾਗੀ।
ਹਰਿ ਹਮ ਗਾਵਹਿ ਹਰਿ ਹਮ ਬੋਲਹਿ
ਅਉਰੁ ਦੁਤੀਆ ਪ੍ਰੀਤਿ ਹਮ ਤਿਆਗੀ।੧।
ਮਨਮੋਹਨ ਮੋਰੋ ਪ੍ਰੀਤਮ ਰਾਮੁ
ਹਰਿ ਪਰਮਾਨੰਦੁ ਬੈਰਾਗੀ।
ਹਰਿ ਦੇਖੇ ਜੀਵਤ ਹੈ ਨਾਨਕੁ
ਇਕ ਨਿਮਖ ਪਲੋ ਮੁਖਿ ਲਾਗੀ।੨।

[ਮਲਾਰ ਮਹਲਾ ੪, ਆਦਿ ਗ੍ਰੰਥ, ਪੰਨਾ ੧੨੬੫]

ਦੋ ਭਰਾ ਅਤੇ ਇਕ ਪਿਤਾ (ਪਖਾਵਜੀ) ਦੀ ਪਾਰਟੀ ਹੈ। ਪਿਤਾ ਸਫੇਦ ਬਸਤਰ, ਸਫੈਦ ਦਾੜ੍ਹਾ, ਰੇਸ਼ਮੀ ਪਗੜੀ। ਪੁੱਤਰ ਜੋਗੀਆ ਪੱਗਾਂ ਪਹਿਰਾਵਾ ਕਿਸ਼ਮਿਸ਼ ਹਰੇ ਰੰਗ ਦਾ, ਕਾਲੀਆਂ ਦਾੜ੍ਹੀਆਂ। ਰਾਗਾਂ ਪਕੜੇ ਅਤੇ ਸੁਰ ਵਿਗਿਆਨ ਸੁਰ ਵਿਚ ਹੀ ਕਰਦੇ ਹਨ। ਇਸ ਸਮੇਂ ਸੰਗੀਤ ਪਾਰਖੂ ਉਸਤਾਦ ਪਿਆਰਾ ਸਿੰਘ, ਉਸਤਾਦ ਮਹਿੰਦਰ ਸਿੰਘ, ਉਸਤਾਦ ਹਰਬਚਨ ਸਿੰਘ ਵੀ ਪਹੁੰਚੇ ਹੋਏ ਸਨ। ਸ੍ਰੀ ਦਿਲਬਾਗ ਸਿੰਘ ਬਾਕੀ ਸੁਰਾਂ ਨਾਲ ਹੀ ਬਹੁਤਾ ਕੰਮ ਕਰਦੇ ਹਨ।

### ਮਾਸਟਰ ਜੀ ਦੀ ਮਿਹਨਤ

ਗੁਰੂ ਘਰ ਵਿਚ ਮੌਹੋਂ ਜ਼ਿਲਾ ਜਲੰਧਰ ਦੇ ਇਕ

ਮਾਸਟਰ ਜੋਗਿੰਦਰ ਸਿੰਘ ਜੀ ਨੇ ਇਕ ਪੱਤਰ ਰਖਿਆ ਜਿਸ ਵਿਚ ਹੇਠ ਲਿਖੇ ਸਜਣਾਂ ਨੂੰ ਨਾਮ ਦਾਨ ਬਖਸ਼ਣ ਦੀ ਅਰਜੋਈ ਸੀ :

੧. ਕਾਕਾ ਜਸਬੀਰ ਸਿੰਘ ੨. ਕਾਕਾ ਜਸਵਿੰਦਰ ਸਿੰਘ ੩. ਕਾਕਾ ਬਹਾਦਰ ਸਿੰਘ ੪. ਕਾਕਾ ਮਲਕੀਅਤ ਸਿੰਘ ੫. ਕਾਕਾ ਹਰਦੀਪ ਸਿੰਘ ੬. ਬੀਬੀ ਬਖਸ਼ੀਸ਼ ਕੌਰ ੭. ਬੀਬੀ ਕੁਲਦੇਵ ਕੌਰ ੮. ਬੀਬੀ ਪਿਆਰ ਕੌਰ ੯. ਬੀਬੀ ਰਾਮ ਪਿਆਰੀ ੧੦. ਬੀਬੀ ਜਗੀਰ ਕੌਰ ੧੧. ਬੀਬੀ ਜਸਵਿੰਦਰ ਕੌਰ ੧੨. ਬੀਬੀ ਮਨਜੀਤ ਕੌਰ ੧੩. ਕਾਕਾ ਨਿਰਮਲ ਸਿੰਘ।

ਮਾਸਟਰ ਜੁਗਿੰਦਰ ਸਿੰਘ ਪਹਿਲਾਂ ਵੀ ਕਈ ਮੇਲਿਆਂ ਤੇ ਇਸੇ ਪਰਕਾਰ ਨਵੀਂ ਪਨੀਰੀ ਨੂੰ ਵਜਨ ਪੁਛਣ ਲਈ ਲਿਆਉਂਦੇ ਰਹੇ ਹਨ। ਇਹ ਆਦਤ ਸਭ ਲਈ ਪ੍ਰੇਰਨਾਯੋਗ ਹੈ।

੭:੧੫ ਵਜੇ ਭਾਈ ਦਿਲਬਾਗ ਸਿੰਘ ਹੁਰਾਂ ਵਲੋਂ ਸ਼ਬਦ ਦੀ ਸਮਾਪਤੀ ਹੋਈ। ਪਰ ਉਸਤਾਦ ਮਹਿੰਦਰ ਸਿੰਘ ਹੁਰਾਂ ਦੀ ਅਰਜ਼ ਤੇ ਸਤਿਗੁਰੂ ਜੀ ਨੇ ਹੋਰ ੧੦ ਮਿੰਟਾਂ ਲਈ ਭੈਰਵੀ ਸੁਣਨਾ ਪਰਵਾਨ ਕੀਤਾ। ਰਾਗੀਆਂ ਨੇ ਸ੍ਰੀ ਹਰਪਾਲ ਸਿੰਘ ਅੰਮ੍ਰਿਤਸਰੀ ਤਬਲੇ ਦੀ ਸੰਗਤ ਲਈ ਮੰਗ ਕੀਤੀ। ਤੇ ਅਗਲੇ ਸ਼ਬਦ ਦੀ ਸੰਗਤ ਸ੍ਰੀ ਹਰਪਾਲ ਸਿੰਘ ਸਪੁਤਰ ਸ: ਜਸਵੰਤ ਸਿੰਘ ਵਤ੍ਹਾ ਨੇ ਕੀਤੀ। ਸਤਿਗੁਰਾਂ ਨੇ ਪਹਿਲੇ ਪਖਾਵਜੀ (ਗਾਇਕਾਂ ਦੇ ਪਿਤਾ) ਨੂੰ ਆਖਿਆ : ਤੁਸਾਂ ਅੱਜ ਪਖਾਵਜ ਨਹੀਂ ਸੁਣਾਈ ਪਰ ਜਿੰਨਾ ਕੰਮ ਕੀਤਾ ਹੈ, ਵਧੀਆ ਕੀਤਾ ਹੈ।

ਭੈਰਵੀ ਵਿਚ ਭਾਈ ਦਿਲਬਾਗ ਸਿੰਘ ਪਾਰਟੀ ਨੇ ਸ਼ਬਦ ਪੜ੍ਹਿਆ—ਲਾਗੀ ਪ੍ਰੀਤਿ ਸੁਜਾਨ ਸਿਉ।...

ਪੂਰਾ ਸ਼ਬਦ :

ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ
ਬਰਜੈ ਲੋਗੁ ਅਜਾਨੁ।
ਤਾ ਸਿਉ ਟੂਟੀ ਕਿਉ ਬਨੈ
ਜਾਕੇ ਜੀਅ ਪਰਾਨ। ੨੧੭।

[ਸਲੋਕ ਕਬੀਰ, ਆਦਿ ਗ੍ਰੰਥ,
ਪੰਨਾ ੧੩੭੬]

ਜਦੋਂ ਰਬਾਬੀਆਂ ਨੂੰ ਸੰਗਤ ਵਿਚੋਂ ਭੇਟਾ ਚੜ੍ਹ ਰਹੀ ਸੀ ਤਦੋਂ ਸੇਠ ਪਿਆਰਾ ਸਿੰਘ ਬੈਂਕਾਕ ਨੇ ਸਤਿਗੁਰੂ ਜੀ ਨੂੰ ਭੇਟਾ ਕਰਨ ਉਪਰੰਤ ਰਾਗੀਆਂ ਨੂੰ ਮਥਾ ਟੇਕਿਆ। ਸੇਠ ਚੰਨਣ ਸਿੰਘ ਹੁਰਾਂ ਵੀ ਇੰਜ ਹੀ ਕੀਤਾ। ਸੇਠ ਕਿਰਪਾਲ ਸਿੰਘ ਭਾਈਟਨਗੰਜ ਨੇ ਵੀ ਰਾਗੀਆਂ ਨੂੰ ਮਥਾ ਟੇਕ ਕੇ ਸਤਿਗੁਰਾਂ ਦੇ ਚਰਨਾਂ ਵਿਚ ਭੇਟ ਧਰੀ। ਇਹ ਸਾਰਾ ਸਿਲਸਿਲਾ ਸਹਿਜੁਭਾਅ ਚਲਦਾ ਰਿਹਾ। ਸਤਿਗੁਰੂ ਜੀ ਦਾ ਧਿਆਨ ਕਿਸੇ ਦੀ ਭੇਟਾ ਵਲ ਵੀ ਨਹੀਂ ਸੀ। ਹੋਰ ਵੀ ਕਈ ਰਾਗੀਆਂ ਵਲੋਂ ਗੁਰੂ ਚਰਨਾਂ ਵਿਚ ਭੇਟਾ ਸਮੇਤ ਨਮਸਕਾਰ ਹੋਈ।

ਸ਼ਬਦ ਸਮਾਪਤੀ ਬਾਅਦ ਦੀਵਾਨ ਦਾ ਭੋਗ ਪੈ ਗਿਆ।

### ਭਾਈ ਗੁਰਦਾਸ ਰਾਮ ਜੀ ਨਾਲ

ਸ੍ਰੀ ਸਤਿਗੁਰੂ ਜੀ ਆਪਣੇ ਡੇਰੇ ਆਏ ਤਾਂ ਛੇਤੀ ਹੀ ਮਗਰੋਂ ਸੰਤ ਗੁਰਦਾਸ ਰਾਮ ਜੀ, ਸ੍ਰੀ ਓਮ ਦਰਬਾਰ, (ਨੰਦਾ ਚੌਰ, ਜ਼ਿਲਾ ਹੁਸ਼ਿਆਰਪੁਰ) ਸਤਿਗੁਰਾਂ ਦੇ ਚਰਨਾਂ ਵਿਚ ਆਏ। ਨਾਲ ਸੂਬਾ ਅਮਰੀਕ ਸਿੰਘ ਜੀ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤਪ-ਸਥਾਨ ਦੇ ਵਰਾਂਡੇ ਵਿਚ ਮੰਜੀਆਂ ਉੱਤੇ ਬੈਠਿਆਂ ਬਚਨ ਬਿਲਾਸ ਹੋਏ। ਸਤਿਗੁਰੂ ਜੀ ਨੇ ਤਾਂ ਕੇਵਲ ਸੁਣਿਆ ਅਤੇ ਦਰਸ਼ਨ ਦਿਤੇ, ਪਰ ਸੰਤ ਗੁਰਦਾਸ ਰਾਮ ਜੀ ਜੋ ਕੋਰੇ ਨਵੇਂ, ਉਨ੍ਹਾਂ ਦੀ ਮਾਲਾ ਚਿਟੇ ਕਪੜਿਆਂ ਤੇ ਭਗਵੀਂ ਪਗੜੀ ਵਾਲੇ ਮਨ—ਬਹੁਤ ਆਦਰ ਸਹਿਤ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਗਲਬਾਤ ਕਰਦੇ ਰਹੇ। ਉਹਨਾਂ ਆਪਣੀ ਵਿਥਿਆ ਵੇਰਵੇ ਵਾਰ ਦੱਸੀ। ਆਪਣੇ ਡੇਰੇ ਦੀ ਉਸਾਰੀ, ਪਿਤਾ ਗੁਰੂ ਦੇ ਪੂਰੇ ਅਤੇ ਅਧੂਰੇ ਸੁਪਨੇ, ਜਿਹਨਾਂ ਦੀ ਅਪਣੀ ਸਰਵਿਸ ਹੋਰ ਤਿੰਨਾ ਸਾਲਾ ਨੂੰ ਖਤਮ ਹੋ ਰਹੀ ਹੈ। ਦੀਵਾਨ ਵਿਚ ਕੀਰਤਨ ਦਾ ਜੋ ਅਨੰਦ ਆਇਆ ਉਸ ਦੀ ਪ੍ਰਸੰਸਾ ਕਰਕੇ ਆਪਣੇ ਲਈ ਆਸ਼ੀਰਵਾਦ ਮੰਗੀ।

ਸਤਿਗੁਰੂ ਜੀ ਅਪਣਾ ਨਿਤਨੇਮ ਕਰ ਰਹੇ ਸਨ, ਪਰ ੧੦ ਕੁ ਮਿੰਟ ਨਿੱਠ ਕੇ ਬੈਠ, ਸੰਤਾਂ ਨੂੰ ਨਿਵਾਜ ਆਪਣੇ ਕਮਰੇ ਨੂੰ ਉਠ ਤੁਰੇ।

ਸੰਤ ਗੁਰਦਾਸ ਰਾਮ, ਸੂਬਾ ਅਮਰੀਕ ਸਿੰਘ ਜੀ ਅਤੇ ਲੇਖਕ ਬਾਹਰ ਜਾਣ ਹੀ ਲਗੇ ਸਾਂ ਤੇਰਿਓਂ, ਕਿ ਅਵਾਜ਼ ਪੈ ਗਈ। ਹੁਕਮ ਤੋਂ ਸੰਤ ਤਰਸੇਮ ਸਿੰਘ ਨੇ ਮੇਰੇ ਹਥੀਂ ੫੦੦/- ਸੰਤ ਗੁਰਦਾਸ ਰਾਮ ਜੀ ਨੂੰ ਦਿਵਾਇਆ : ਇਹ ਆਸ਼ੀਰਵਾਦਾਤਮਕ ਬਖਸ਼ਸ਼ ਹੈ, ਸਵੀਕਾਰ। ਸੰਤ ਜੀ ਨੇ ਸ਼ਰਧਾ ਪਰਵਾਨ ਕੀਤੀ।

### ਸ: ਹਰਨਾਮ ਸਿੰਘ ਬਗੁਲੀਵਾਲੇ

ਮੇਲੇ ਵਿਚ ਚਲਦੇ ਫਿਰਦਿਆਂ ਇਕ ਬਜ਼ੁਰਗ ਸਜਣ ਮਿਲੇ, ਸ: ਹਰਨਾਮ ਸਿੰਘ ਬਗੁਲੀਵਾਲੇ, ਜੁ ਨਾਭਾ ਸਟੇਟ ਵਿਚ ਰਹਿੰਦੇ ਹਨ। ਜਿਨਾਂ ਇਕ ਪੁਸਤਕ ਥੋੜਾਂ ਵਿਚ ਲਿਖੀ ਸੀ...ਜੇ ਮੈਨੂੰ ਠੀਕ ਯਾਦ ਰਿਹਾ ਹੋਵੇ ਤਾਂ ਨਾਮ "ਸੰਤ

ਖਾਲਸਾ"। ਇਹ ਪੁਸਤਕ ੨-੩ ਵਾਰ ਛਪ ਚੁਕੀ ਹੈ। ਅੰਗਰੇਜ਼ ਸਰਕਾਰ ਨੇ ਇਸਨੂੰ ਇਕ ਵਾਰ ਜ਼ਬਤ ਕਰਨ ਦਾ ਐਲਾਨ ਕੀਤਾ ਸੀ। ਬਗ਼ਲੀ ਵਾਲੇ ਸਰਦਾਰ ਮੁਕੱਦਮਾ ਕਰਕੇ ਗੋਰੀ ਸਰਕਾਰ ਤੋਂ ਕੇਸ ਜਿੱਤ ਗਿਆ। ਇਸ ਸੱਜਣ ਪਾਸ ਬੈਠਿਆਂ ਕੁਛ ਗੱਲਾਂ ਬਾਤਾਂ ਹੋਈਆਂ। ਉਹਨਾਂ ਵਿਚੋਂ ਕੁਛ :

"ਇਕ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਗੁ: ਪਾਉਂਟਾ ਸਾਹਿਬ ਵਿਖੇ ਆਏ। ਆਪ ਜੀ ਦੇ ਸੁਆਗਤ ਲਈ ਤਿਆਰੀਆਂ ਹੋਣ ਲਗੀਆਂ। ਪ੍ਰਸਿਧ ਅਧਿਕਾਰੀ ਸ: ਮਾਨ ਸਿੰਘ ਅਤੇ ਸ: ਬਚਿੱਤਰ ਸਿੰਘ ਜੱਜ ਵੀ ਸੁਆਗਤਕਾਰੀਆਂ ਵਿਚੋਂ ਸਨ। ਇਹਨਾਂ ਫੈਸਲਾ ਕੀਤਾ ਕਿ ਸਤਿਗੁਰਾਂ ਨੂੰ ਚਰਨੀਂ ਹੱਥ ਲਾਕੇ ਨਮਸਕਾਰ ਨਹੀਂ ਕਰਨੀ। "ਵਾਹਿਗੁਰੂ ਜੀ ਕੀ ਫਤਹਿ" ਬੁਲਾਣੀ ਹੈ। ਅਸੀਂ ਦੋ ਕੂਕੇ ਵੀ ਇਹਨਾਂ ਵਿਚ ਸਾਂ। ਮੈਂ ਅਤੇ ਨੰਬਰਦਾਰ ਰਣ ਸਿੰਘ। ਬਚਿੱਤਰ ਸਿੰਘ ਹੁਰਾਂ ਦਾ ਵਿਚਾਰ ਸੀ ਕਿ ਇਹ ਕਿਹੜੇ ਸਾਡੇ ਗੁਰੂ ਹਨ ਜੁ ਇਹਨਾਂ ਦੀ ਚਰਨੀਂ ਹੱਥ ਲਾਈਏ।

"ਉਹਨੀਂ ਦਿਨੀਂ ਮੈਂ ਪਿੰਡਿਓਂ ਵੀ ਬੜਾ ਤਕੜਾ ਸਾਂ। ਗੱਤਕੇਬਾਜ਼ ਵੀ ਚੰਗਾ ਅਤੇ ਭਲਵਾਨੀ ਦੀ ਬਾਹਰਾ।

"ਸਤਿਗੁਰਾਂ ਨੇ ਅਪਣੇ ਡੇਰੇ ਮੈਨੂੰ ਸੱਦ ਘਲਿਆ। ਮੈਂ ਸਾਰੀ ਸਕੀਮ ਦੱਸੀ। ਸੱਚੇ ਪਾਤਸ਼ਾਹ ਜੀ ਬਚਨ ਕੀਤਾ : ਨਾ, ਝਗੜੇ ਦੀ ਹਾਲਤ ਪੈਦਾ ਨਹੀਂ ਕਰਨੀ। ਅਸੀਂ ਗੁਰਦੁਆਰੇ ਦਰਸ਼ਨ ਕਰਨ ਚਲੇ ਹਾਂ। ਜੋ ਹੋਵੇਗਾ, ਜਿਵੇਂ ਹੋਵੇਗਾ ਠੀਕ ਹੋਵੇਗਾ। ਮੈਂ ਮੁੜ ਸੁਆਗਤ-ਸਥਾਨ ਤੇ ਆ ਗਿਆ।

"ਇਹ ਮੇਰੇ ਅਖੀਂ ਵੇਖਣ ਦੀ ਬਾਤ ਹੈ। ਜਦੋਂ ਸਤਿਗੁਰੂ ਜੀ ਸਾਡੇ ਦਰਮਿਆਨ ਆਏ, ਉਹਨਾਂ ਨਜ਼ਰ ਭਰਕੇ ਸ: ਬਚਿੱਤਰ ਸਿੰਘ ਵਲ ਤੱਕਿਆ। ਉਸਨੇ ਫੌਰਨ ਝੁਕ ਕੇ ਚਰਨੀਂ ਹੱਥ ਲਾ ਨਮਸਕਾਰ ਕੀਤੀ। ਪਿੱਛੇ ਹੀ ਸ: ਮਾਨ ਸਿੰਘ ਝੁਕ ਗਿਆ ਅਤੇ ਸਤਿਗੁਰਾਂ ਦੇ ਚਰਨਾਂ ਤੇ ਹੱਥ ਲਾ ਸਿਰ ਝੁਕਾਇਆ। ਸਾਡੀ ਖੁਸ਼ੀ ਦਾ ਤਾਂ ਪਾਰਾਵਾਰ ਨਾ ਰਿਹਾ। ਮੈਂ ਪਿਛੋਂ ਪੁਛਿਆ : ਤੁਸੀਂ ਕਾਹਤੇ ਚਰਨੀਂ ਹੱਥ ਲਾਇਆ? ਉਹ ਖਿਸਿਆਨੇ ਜਿਹੇ ਹੋ ਗਏ। ਸਤਿਗੁਰੂ ਜੀ ਨੇ ਪਲਾ ਜਿਹਾ ਥੱਪੜ ਮੇਰੀ ਗੱਲ੍ਹ ਤੇ ਲਾਇਆ : ਹੁਣ ਤੇ ਬੱਸ ਕਰ।

"ਸਤਿਗੁਰੂ ਜੀ ਦੀ ਵਿੱਲ ਪਾਵਰ ਅਤੇ ਆਤਮਕ ਸ਼ਕਤੀ ਮਹਾਨ ਸੀ, ਮੈਂ ਤਾਂ ਇਸਦੇ ਕਈ ਵਾਰ ਚਮਤਕਾਰ ਡਿਠੇ ਹਨ।

"ਇਕ ਦਿਨ ਮੈਂ ਫਿਰ ਉਸ ਰੀਟਾਇਰਡ ਸੈਸ਼ਨ ਜੱਜ ਨੂੰ ਪੁਛਿਆ : ਦੱਸ ਤਾਂ ਸਹੀ, ਤੂੰ ਏਨੀ ਕਟੜਤਾ ਰਖਣ ਵਾਲੇ ਨੇ ਕਿਉਂ ਚਰਨੀਂ ਹੱਥ ਲਾਇਆ? ਕਹਿਣ ਲਗਾ : ਮੈਨੂੰ ਇੰਜ ਜਾਪਣ ਲਗਾ, ਮੈਂ ਤੁਰਤ ਹੀ ਮਰ ਜਾਵਾਂਗਾ ਜੇ ਪੈਰੀਂ ਹੱਥ ਨਾ ਲਾਇਆ। ਪਤਾ ਨਹੀਂ ਇਹ ਵਿਚਾਰ ਏਨੀ ਸ਼ਿੱਦਤ ਨਾਲ ਕਿਧਰੋਂ ਆ ਗਿਆ ਪਰ ਇਸਨੇ ਮੈਨੂੰ ਨਿਵਾ ਲਿਆ।'

੧੦੦ ਤੋਂ ਉਪਰ ਦੀ ਉਮਰ ਦਾ ਸ: ਹਰਨਾਮ ਸਿੰਘ ਬਗ਼ਲੀ ਬੜੇ ਸਾਦਾ ਜਿਹੇ ਵੇਸ ਵਿਚ ਖੜਾ ਸੀ। ਕਪੜੇ ਮੈਲੇ ਗਹੁੜੀ ਫੱਟੀ। ਮੈਂ ਉਸਨੂੰ ਘੋਖਵੀਂ ਨਜ਼ਰੇ ਤਕਿਆ ਤਾਂ ਕਹਿਣ ਲਗਾ : ਐਉਂ ਨਾ ਸਮਝੀਂ ਕਿ ਮੈਂ ਪੈਸਿਓਂ ਟੁੱਟਾ ਹੋਇਆ ਹਾਂ। ਨਹੀਂ, ਮੈਂ ਤਾਂ ਪੁਰਾਣੇ ਖਿਆਲਾਂ ਵਾਲਾ ਬੰਦਾ ਹਾਂ। ਉਂਜ ਹੋਰ ਜ਼ਮੀਨ ਜਾਇਦਾਦ ਤੋਂ ਬਿਨਾਂ ਮੇਰੇ ਪਾਸ ਇਸ ਵਕਤ ੨੦,੦੦੦/- ਜਮਾ ਹਨ। ਅੱਜ ਸਤਿਗੁਰੂ ਜੀ ਬਾਹਰ ਜਾਂਦੇ ਜਾਂਦੇ ਮੇਰੇ ਪਾਸ ਆਕੇ ਮਿਲੇ। ਫ਼ਰਮਾਇਓ ਨੇ : ਮੇਲੇ ਵਿਚ ਗੱਲਾਂ ਕਰਨ ਦਾ ਵਕਤ ਥੋੜਾ ਮਿਲਦਾ ਏ। ਕਈਆਂ ਨਾਲ ਕਰਨੀਆਂ ਹੁੰਦੀਆਂ ਨੇ। ਉਂਜ ਤੂੰ ਮੇਰੇ ਧਿਆਨ ਵਿਚ ਏਂ।

"ਵਾਪਸੀ ਕੀਤੀਓ ਨੇ ਤਾਂ ਫਿਰ ਆ ਮਿਲੇ। ਹਾਲ ਚਾਲ ਪੁੱਛਿਓ ਨੇ। ਮੈਂ ਦਸਿਆ ਕਿ ਜਿਹੜੀ ਪਿਛਲੇ ੪੦ ਸਾਲ ਤੋਂ ਮੇਰੀ ਜ਼ਮੀਨ ਕਿਸੇ ਦੇ ਕਬਜ਼ੇ ਵਿਚ ਸੀ, ਆਪ ਜੀ ਦੀ ਕ੍ਰਿਪਾ ਨਾਲ ਮੈਨੂੰ ਮਿਲ ਗਈ ਹੈ। ਚਾਰ ਲੱਖ ਰੁਪਏ ਦੀ ਹੈ ਅੱਜ। ਰਾਜਾ ਕਰਮ ਸਿੰਘ ਨੇ ਮੇਰੀ ਜ਼ਮੀਨ ਤੇ ਕਾਬਜ਼ ਨੂੰ ਆਖਿਆ ਸੀ : 'ਇਹ ਰਾਜਾ ਜੇਹੀ ਆਦਮੀ ਹੈ, ਇਸਦੀ ਜ਼ਮੀਨ ਛੱਡ ਦੇ।'"

ਬਾਬਾ ਬਗ਼ਲੀ ਨੇ ਦੱਸਿਆ ਕਿ ਉਸ ਦੀ ਪੁਸਤਕ ਦਾ ਤੀਜਾ ਐਡੀਸ਼ਨ ਹਿਮਾਚਲ ਸਰਕਾਰ ਵਲੋਂ ਛੱਪ ਰਿਹਾ ਹੈ। ਉਹਨਾਂ ਨੂੰ ਪਤਾ ਲਗ ਗਿਆ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਹੀ ਪਹਿਲੇ ਇਨਕਲਾਬੀ ਹਨ। "ਜਸਪਾਲ" ਨੇ ੧੧੦੦/- ਮੈਨੂੰ ਭੇਟਾ ਕੀਤੇ ਅਤੇ ਮੇਰੀ ਪੁਸਤਕ ਨੂੰ ਲਾਇਬਰੇਰੀ ਵਿਚ ਰਖਿਆ।

ਬਾਬਾ ਜੀ ਨੇ ਦੱਸਿਆ ਕਿ ਉਨ੍ਹਾਂ ਦਾ ਵਿਆਹ ਗੁਰੂ ਹਰੀ ਸਿੰਘ ਜੀ ਨੇ ਆਪ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਵਿਚ ਗਏ। ਇਸ ਦਾ ਮਹੂਰਾ ਦੇਵਾ ਸਿੰਘ ਸੀ। ਸ: ਹਰਨਾਮ ਸਿੰਘ ਨੇ ਰੰਗ ਵਿਚ ਆਕੇ ਕਿਹਾ :

ਮੈਨੂੰ ਗੁਰੂ ਹਰੀ ਸਿੰਘ ਜੀ ਦੀ ਬਖਸ਼ਸ਼ ਹੈ। ਮੈਨੂੰ ਹਾਰ ਕਿਸੇ ਗੱਲ ਵਿਚ ਨਹੀਂ। ਅੰਗਰੇਜ਼ੀ ਰਾਜ ਸਮੇਂ ਲਾਹੌਰ ਵਿਚ ਆਏ ਇਕ ਗੋਰੇ ਅਫਸਰ ਨੇ ਇਕ ਦੁਨਾਲੀ ਨਾਲ ਦੋ ਨਿਸ਼ਾਨੇ ਫੁੰਡਣ ਦੀ ਸ਼ਰਤ ਲਾਈ। ਮੈਂ ਦੋਵੇਂ ਫੁੰਡ ਦਿਤੇ। ਅੰਗਰੇਜ਼ ਨੇ ਖੁਸ਼ ਹੋ ਕੇ ਮੈਨੂੰ ਇਨਾਮ ਵਿਚ ਬੰਦੂਕ ਹੀ ਦੇ ਦਿਤੀ।

ਬਾਬਾ ਹਰਨਾਮ ਸਿੰਘ ਨੇ ਇਹ ਵੀ ਦੱਸਿਆ ਕਿ ੧੯੪੦ ਵਿਚ ਇਸਨੂੰ ਅਤੇ "ਸਤਿਜੁਗ" ਦੇ ਸੰਪਾਦਕ ਮਾਸਟਰ ਬਲਵੰਤ ਸਿੰਘ ਨੂੰ ਇਕ ਵਾਰ ਪੁਲਿਸ ਫੜ ਕੇ ਲੈ ਗਈ। ਇਸ ਨੂੰ ਤਾਂ "ਸੰਤ ਖਾਲਸਾ" ਲਿਖਣ ਕਰਕੇ, ਅਤੇ ਮਾਸਟਰ ਬਲਵੰਤ ਸਿੰਘ ਨੂੰ ਉਸਦੇ ਛਾਪਕ ਵਜੋਂ। ਕੇਰ ਨਜ਼ਰਬੰਦ ਵੀ ਕਰੀ ਰਖਿਆ ਪਰ ਜਦੋਂ ਸਰਕਾਰ ਤੇ ਕੇਸ ਕੀਤਾ ਕਿ ਜੋ ਕੁਝ ਲਿਖਿਆ ਗਿਆ ਹੈ ਉਹ ਸਰਕਾਰੀ ਲਾਇਬਰੇਰੀਆਂ ਵਿਚ ਰਖੀਆਂ ਪੁਸਤਕਾਂ ਦੇ ਆਧਾਰ ਤੇ ਹੀ ਹੈ ਤਾਂ ਸਰਕਾਰ ਨੂੰ ਬਰੀ ਕਰ ਦੇਣ ਤੇ ਮਜਬੂਰ ਹੋਣਾ ਪਿਆ।

ਬਗਲੀ ਵਾਲੇ ਸਰਦਾਰ ਦੇ ਪੰਡਿਤ ਮਨਸਾ ਸਿੰਘ ਕੌਮੀ (ਅਜ ਕਲ ਭੈਣੀ ਸਾਹਿਬ ਦੇ ਬਿਰਧ ਘਰ ਵਿਚ) ਦੇ ਜੇਲ ਜਾਣ ਬਾਰੇ ਜ਼ਿਕਰ ਕਰਦਿਆਂ ਕਿਹਾ: ਮਾਤਾ ਜਿਉਣ ਕੌਰ ਜੀ ਕਹਿੰਦੇ ਸਨ ਕਿ ਨਾਮਧਾਰੀਆਂ ਵਲੋਂ ਵੀ ਪਿਕਟਿੰਗ ਵਿਚ ਸ਼ਮੂਲੀਅਤ ਹੋਣੀ ਚਾਹੀਦੀ ਹੈ ਸ਼ਰਾਬ ਦੇ ਵਿਰੁਧ ਪਿਕਟਿੰਗ ਸਮੇਂ। ਸੋ ਪੰਡਿਤ ਮਨਸਾ ਸਿੰਘ ਤਾਂ ਹੀ ਗ੍ਰਿਫਤਾਰ ਹੋਏ। ਉਹ ਜੇਲ ਜਾਂਦਿਆਂ ਗਾਉਂਦੇ ਜਾਂਦੇ ਸਨ: ਨਹੀਂ ਰਖਣੀ ਸਰਕਾਰ, ਗੋਰੀ ਨਹੀਂ ਰਖਣੀ।

ਸ: ਹਰਨਾਮ ਸਿੰਘ ਬਗਲੀ ਦੇ ਦੱਸਣ ਅਨੁਸਾਰ ਸਤਿਗੁਰੂ ਜੀ ਦੀ ੭-੮ ਏਕੜ ਜ਼ਮੀਨ ਪਾਉਂਟੇ ਸਾਹਿਬ ਵਿਚ ਵੀ ਹੈ।

## ਸੂਬਾ ਦਰਿਆਮ ਸਿੰਘ

ਅਜਕਲ ਸ੍ਰੀ ਭੈਣੀ ਸਾਹਿਬ ਵਿਚ ਸੂਬਾ ਦਰਿਆਮ ਸਿੰਘ, ਜੁ ਪਹਿਲੇ ਸਮਿਆਂ ਵਿਚ ਸ੍ਰੀ ਜੀਵਨ ਨਗਰ ਦੀ ਗਊ ਦੀ ਪਸ਼ੂਸ਼ਾਲਾ ਦੇ ਮੁਖੀ ਦੇ ਤੌਰ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਥੋੜਾ ਸਮਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਵੇਲੇ ਸੇਵਾ ਕਰਦੇ ਰਹੇ ਹਨ, ਏਥੇ ਗਊਆਂ ਮੱਝਾਂ ਆਦਿ ਦੀ ਦੇਖ ਭਾਲ ਕਰਦੇ ਕਰਵਾਂਦੇ ਹਨ। ਸੂਬਾ ਜੀ ਪਿਛੋਂ ਜ਼ਿਲਾ ਲਾਹੌਰ ਦੇ ਪਿੰਡ ਜਮਸ਼ੇਰ ਦੇ ਹਨ ਪਰ ਸਾਰੀ ਆਯੂ ਹੀ ਗੁਰੂ ਜੀ ਸੇਵਾ ਵਿਚ ਰਹਿ ਅਪਣੀ ਸਾਰੀ ਯੋਗਤਾ ਅਨੁਸਾਰ ਪਸ਼ੂ-ਸ਼ਾਲਾ ਪ੍ਰਬੰਧ ਕਰਦੇ ਰਹੇ ਹਨ। ਮੇਲਿਆਂ ਵਿਚ ਪਸ਼ੂਆਂ ਲਈ ਪੱਠੇ ਦੱਥੇ ਦੀ ਇਹੋ ਚੀਜ਼ਾਂ ਖਿਜਵਾਂਦੇ ਹਨ।

ਮੇਲੇ ਨੂੰ ਮੁਖ ਰਖਦਿਆਂ ਬਾਹਰੋਂ ਕੁਝ ਸਰਦੇ ਪੁਜਦੇ ਨਾਮਧਾਰੀਆਂ ਤੋਂ ਉਹਨਾਂ ਦੀਆਂ ਲਵੇਰੀਆਂ ਮੰਗਵਾ ਕੇ ਏਥੇ ਸੰਭਾਲੀਆਂ ਜਾ ਰਹੀਆਂ ਹਨ ਤਾਕਿ ਪ੍ਰਯੋਗ ਮੇਲੇ ਵਿਚ ਆਏ ਬੱਚਿਆਂ, ਬਿਰਧਾਂ, ਰੋਗੀਆਂ ਅਤੇ ਹੋਰ ਲੋੜਵੰਦਾਂ ਨੂੰ ਦੁੱਧ ਮੁਹਈਆ ਕੀਤਾ ਜਾ ਸਕੇ!

ਸੂਬਾ ਦਰਿਆਮ ਸਿੰਘ ਜੀ ਇਹਨਾਂ ਪਸ਼ੂਆਂ ਵੱਲ ਵੀ ਆਪਣੇ ਪਸ਼ੂਆਂ ਜੈਸਾ ਹੀ ਧਿਆਨ ਦਿੰਦੇ ਹਨ। ਸ੍ਰੀ ਸਤਿਗੁਰੂ ਜੀ ਨੇ ਇਹਨਾਂ ਦੀ ਪਿਛਲੀ ਸੇਵਾ ਨੂੰ ਮੁਖ ਰਖਕੇ ਸਵਾ ੧੨ ਏਕੜ ਜ਼ਮੀਨ ਸ੍ਰੀ ਜੀਵਨ ਨਗਰ ਵਿਖੇ ਦਿਤੀ ਹੋਈ ਹੈ। ਇਹਨਾਂ ਦਾ ਬਾਲ ਬੱਚਾ ਓਥੇ ਖੇਤੀ ਬਾੜੀ ਕਰ ਰਿਹਾ ਹੈ। ਹੁਣ ਇਹ ੬੦ ਸਾਲ ਦੀ ਉਮਰ ਵਿਚ ਮੁੜ ਗੁਰੂ ਸੇਵਾ ਵਿਚ ਹਾਜ਼ਰ ਹਨ।

## ਮੰਡੀ ਦੇ ਬੱਚੇ

ਸ਼ਾਮ ਦਾ ਦੀਵਾਨ ਵਿਸ਼ਾਲ ਸਿਮ੍ਰਤੀ ਮੰਦਰ ਵਿਚ ਸਜਿਆ। ਨਾਮ ਸਿਮਰਨ ਪੌਣੇ ਤਿੰਨ ਤੋਂ ਪੌਣੇ ਚਾਰ ਤਕ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ। ਉਪ੍ਰੰਤ ਮੰਡੀ ਹਿਮਾਚਲ ਦੇ ਦੋ ਬੱਚਿਆਂ ਨੇ ਦੁਗਣਾ ਰਾਗਣੀ ਵਿਚ ਸ਼ਬਦ ਸੁਣਾਇਆ—ਸਾਧੋ ਮਨ ਕਾ ਮਾਨ ਤਿਆਗੋ।

ਪੂਰਾ ਪਾਠ:

ਸਾਧੋ ਮਨ ਕਾ ਮਾਨੁ ਤਿਆਗਉ।
ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ
ਤਾ ਤੇ ਅਹਿਨਿਸਿ ਭਾਗਉ। ੧। ਰਹਾਉ।
ਸੁਖੁ ਦੁਖੁ ਦੋਨੋ ਸਮਕਰਿ ਜਾਨੈ
ਅਉਰੁ ਮਾਨੁ ਅਪਮਾਨਾ।
ਹਰਖ ਸੋਗ ਤੇ ਰਹੈ ਅਤੀਤਾ
ਤਿਨਿ ਜਗਿ ਤਤੁ ਪਛਾਨਾ। ੧।
ਉਸਤਤਿ ਨਿੰਦਾ ਦੋਊ ਤਿਆਗੈ
ਖੋਜੈ ਪਦੁ ਨਿਰਬਾਨਾ।
ਜਨ ਨਾਨਕ ਇਹੁ ਖੇਲੁ ਕਠਨੁ ਹੈ
ਕਿਨਹੂ ਗੁਰਮੁਖਿ ਜਾਨਾ। ੨। ੧।

[ਗਉੜੀ ਮਹਲਾ ੯, ਆਦਿ ਗਰੰਥ, ਪੰਨਾ ੨੧੯[

ਗਉਣ ਵਾਲੇ ਵੱਡੇ ਦਾ ਜਿਸ ਦਾ ਨਾਮ ਅਰਵਿੰਦਰ ਸਿੰਘ ਅਤੇ ਉਮਰ ੧੦ ਸਾਲ ਹੈ, ਬੜੇ ਵਿਸ਼ਵਾਸ ਨਾਲ ਸ਼ਬਦ ਗਾਵਿਆਂ। ਤਾਲਾਂ, ਪਲਟੇ, ਸਰਗਮਾਂ ਸਭ ਨੂੰ ਮੁਗਧ ਕਰ

ਰਹੀਆਂ ਹਨ। ਛੋਟਾ ਭਰਾ ਸੁਰਿੰਦਰ ਸਿੰਘ ਸਾਥੋਂ ਅੱਠ ਸਾਲ ਦਾ ਲੱਥਾ ਤਬਲੇ ਤੇ ਸੰਗਤ ਕਰਦਾ ਰਿਹਾ। ਦੋਵੇਂ ਸੰਤ ਦਰਸ਼ਨ ਸਿੰਘ ਮੰਡੀ ਦੇ ਲੜਕੇ ਹਨ।

## ਮੰਚ ਸਸ਼ੋਭਤ ਵਿਅਕਤੀਆਂ

ਸਿਮ੍ਰਤੀ ਮੰਦਰ ਦਾ ਪਰਵੇਸ਼ ਦੁਆਰ ਚੜ੍ਹਦੇ ਪਾਸੇ ਰਖਿਆ ਗਿਆ ਹੈ। ਜਿਸਦੇ ਸਾਹਵੇਂ, ਆਦਰਬਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦੇ ਅੰਦਰ ਦਾਖਲ ਹੁੰਦਿਆਂ ਸਾਹਮਣੀ ਦੀਵਾਰ ਨਾਲ ਬਣੇ ਮੰਚ ਉਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੁੰਦੇ ਹਨ। ਸਤਿਗੁਰੂ ਜੀ ਦੇ ਆਸਣ ਅਗੋਂ ੧੦ ਫੁਟ ਦਾ ਫਾਸਲਾ ਰਖ ਰਾਗੀ ਸਿੰਘਾਂ ਲਈ ਮੰਚ ਹੈ। ਇਸ ਵੇਲੇ ਸ੍ਰੀ ਸਤਿਗੁਰੂ ਜੀ ਦੇ ਨਿਕਟ ਬੈਠੇ ਹਨ: ਸੂਬਾ ਦੀਦਾਰ ਸਿੰਘ ਜੀ ਡਾਲਟਨ ਗੰਜ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਗੁਲਜ਼ਾਰ ਸਿੰਘ, ਪੰਡਿਤ ਗੋਪਾਲ ਸਿੰਘ, ਸੇਠ ਕ੍ਰਿਪਾਲ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ, ਸ: ਸੁਰਿੰਦਰ ਸਿੰਘ ਮਨਚੰਦਾ, ਸ. ਜਗਦੀਸ਼ ਸਿੰਘ "ਵਰਿਆਮ", ਸੰਤ ਗੁਰਮੁਖ ਸਿੰਘ ਭਰਾਈਵਰ, ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ, ਸ੍ਰੀ ਗੁਰਦੇਵ ਸਿੰਘ ਨਟੰਦ, ਸ੍ਰੀ ਮਹਾਰਾਜ ਬੀਰ ਸਿੰਘ ਜੀ, ਠਾਕਰ ਉਦੈ ਸਿੰਘ ਜੀ, ਸ੍ਰੀ ਕਿਰਨ ਪਾਲ ਸਿੰਘ ਸੰਤੂਰ, ਸ੍ਰੀ ਰਣਧੀਰ ਸਿੰਘ ਧੀਰਾ ਅਤੇ ਸੰਤ ਖਜ਼ਾਨ ਸਿੰਘ ਮਹਾਰਾਜ ਜੀ ਦੇ ਸੇਵਕ।

## ਕਲਾਕਾਰਾਂ ਵਲੋਂ ਕੀਰਤਨ

੬-੧੫ ਵਜਦੇ ਨੂੰ ਸ. ਪਿਆਰਾ ਸਿੰਘ ਦਿੱਲੀ ਨੇ ਤਾਰ ਸ਼ਹਿਨਾਈ, ਉਸਤਾਦ ਮਹਿੰਦਰ ਸਿੰਘ ਨੇ ਹਰਮੋਨੀਅਮ, ਉਸਤਾਦ ਹਰਭਜਨ ਸਿੰਘ ਨੇ ਵੀ ਹਰਮੋਨੀਅਮ ਫੜ ਲਏ ਤੇ ਸੁਖਵਿੰਦਰ ਸਿੰਘ ਪਿੰਕੀ ਨੇ ਤਬਲਾ ਸ਼ੁਰੂ ਕਰ ਦਿਆ। ਸ੍ਰੀ ਧਰਮਵੀਰ ਸਿੰਘ ਨੇ ਸਿਤਾਰ ਅਤੇ ਸ੍ਰੀ ਹਜ਼ੂਰ ਸਿੰਘ ਚੰਦਰਹਾਂਸ ਨੇ ਤਾਨਪੂਰੇ ਦੀਆਂ ਤਾਰਾਂ ਮਿਲਾ ਲਈਆਂ। ਸ੍ਰੀ ਸਤਪਾਲ ਸਿੰਘ ਜੰਮੂ ਨੇ ਬੰਸਰੀ ਪਕੜ ਲਈ। ਸ੍ਰੀ ਸਤਿਗੁਰੂ ਜੀ ਅਤੇ ਗੁਰਦੇਵ ਸਿੰਘ ਸਰੋਦ ਨੇ ਦਿਲਰੁਬਾ ਦੀਆਂ ਤਾਰਾਂ ਸੁਰ ਕਰਕੇ ਗਜ਼ ਖਿੱਚੇ ਤਾਂ ਸਾਰੇ ਵਾਤਾਵਰਣ ਵਿਚ ਸੰਗੀਤ ਹੀ ਸੰਗੀਤ ਛਾ ਗਿਆ।

ਮਥਾ ਟੇਕਣ ਵਾਲਿਆਂ ਨੂੰ ਰੋਕ ਦਿਤਾ ਗਿਆ। ਪਿੰਡਾਲ ਦੇ ਮੁਖ ਪਹਿਰੂ ਸੰਤ ਗਿਆਨ ਸਿੰਘ ਮੰਡੀ ਹਨ ਹੋਰ ਇਲਾਕਿਆਂ ਦੇ ਪਹਿਰੂ ਠਾਕਰ ਦਲੀਪ ਸਿੰਘ ਜੀ ਦੇ ਨਿਰਦੇਸ਼ਨ ਵਿਚ ਅਦਲ ਬਦਲ ਹੁੰਦੇ ਰਹਿੰਦੇ ਹਨ।

ਸ਼ਬਦ ਦਾ ਆਰੰਭ ਕੀਤਾ ਹੈ ਸ. ਮਹਿੰਦਰ ਸਿੰਘ ਅੰਮ੍ਰਿਤਸਰੀ ਨੇ। ਜੈਜਾਵੰਤੀ ਰਾਗ ਵਿਚ ਜੈਜਾਵੰਤੀ ਦਾ ਹੀ ਸ਼ਬਦ ਰਾਮ ਸਿਮਰ ਰਾਮ ਸਿਮਰ ਇਹੈ ਤੇਰੋ ਕਾਜ ਹੈ।

ਪੂਰਾ ਸ਼ਬਦ:

ਰਾਮ ਸਿਮਰ ਰਾਮ ਸਿਮਰ
ਇਹੈ ਤੇਰੈ ਕਾਜਿ ਹੈ।
ਮਾਇਆ ਕੋ ਸੰਗੁ ਤਿਆਗਿ
ਪ੍ਰਭ ਜੂ ਕੀ ਸਰਨਿ ਲਾਗ
ਜਗਤ ਸੁਖ ਮਾਨੁ ਮਿਥਿਆ
ਝੂਠੋ ਸਭ ਸਾਜੁ ਹੈ।੧। ਰਹਾਉ।
ਸੁਪਨੇ ਜਿਉ ਧਨੁ ਪਛਾਨੁ
ਕਾਹੇ ਪਰ ਕਰਤ ਮਾਨੁ
ਬਾਰੂ ਕੀ ਭੀਤ ਜੈਸੇ
ਬਸੁਧਾ ਕੋ ਰਾਜੁ ਹੈ।੧।
ਨਾਨਕ ਜਨ ਕਹਤ ਬਾਤ
ਬਿਨਸਿ ਜੈਹੈ ਤੇਰੋ ਗਾਤ
ਛਿਨੁ ਛਿਨੁ ਕਰਿ ਗਇਓ ਕਾਲੁ
ਤੈਸੇ ਜਾਤੁ ਆਜੁ ਹੈ।੨।੧।।

[ਜੈਜੈਵੰਤੀ ਮਹਲਾ ੯, ਆਦਿ ਗ੍ਰੰਥ, ਪੰਨਾ ੧੩੫੨

ਸ਼ਬਦ ਦੇ ਬੋਲ, ਸੰਗੀਤ ਦੀ ਲੈਆਤਮਕ ਸੁਰਾਂ, ਸਤਿਗੁਰੂ ਜੀ ਦੇ ਪ੍ਰਤੱਖ ਦਰਸ਼ਨ ਸਭ ਇਕ ਇਲਾਹੀ ਸੁਖ ਸਿਰਜ ਰਹੇ ਹਨ ਤੇ ਸ਼ਬਦ ਆਪਣੇ ਅਸਲੀ ਅਰਥਾਂ ਵਿਚ ਲੋਕਾਂ ਦੇ ਹਿਰਦਿਆਂ ਵਿਚ ਉਤਰ ਰਿਹਾ ਹੈ। ਦੀਵਾਨ ਦੀ ਸਮਾਪਤੀ ੬ ਵਜੇ ਹੋ ਗਈ।

ਸ: ਪਿਆਰਾ ਸਿੰਘ ਪਿਛਲੇ ਦਿਨੀਂ ਸਮੇਤ ਪਰਵਾਰ, ਨਾਮਧਾਰੀ ਸੰਗਤ ਦੇ ਸਹਿਯੋਗ ਨਾਲ ਵਲਾਇਤ (ਇੰਗਲੈਂਡ) ਗਏ ਸਨ। ਕਿਸੇ ਗਲੋਂ ਕੁਝ ਬੇਸੁਆਦੀ ਹੋ ਗਈ। ਸਤਿਗੁਰੂ ਜੀ ਦੀ ਨਾਰਾਜ਼ਗੀ ਦੇ ਆਸਾਰ ਵੀ ਹੋਣਗੇ ਪਰ ਅੱਜ ਜਿਸ ਵੈਰਾਗ ਦੀਆਂ ਮੋਹਕ ਸੁਰਾਂ ਤਾਰ ਸ਼ਹਿਨਾਈ ਚੋਂ ਉਠ ਉਠ ਦੀਵਾਨ ਵਿਚ ਛਾ ਰਹੀਆਂ ਹਨ ਇਹ ਜਿਵੇਂ ਪ੍ਰੀਤਮ ਸਤਿਗੁਰੂ ਨੂੰ ਮਨਾ ਰਹੀਆਂ ਹਨ: ਪਿਛਲੇ ਔਗਣ ਬਖਸ਼ ਲਏ...। ਠਾਕੁਰ ਉਦੈ ਸਿੰਘ ਜੀ ਨੇ ਆਪਣੇ ਉਸਤਾਦ ਨੂੰ ਸਤਿਕਾਰ ਪੂਰਵਕ ਦਿਲੀਓਂ ਮੰਗਵਾਇਆ ਹੈ। ਦਿੱਲੀ ਵਿਚ ਹੜ੍ਹਾਂ ਦਾ ਪ੍ਰਕੋਪ ਹੋਣ ਕਰਕੇ ਗੁਰਦੇਵ ਸਿੰਘ ਦੂਹੀਂ ਨਾਕਾਮ ਰਹੇ ਸਨ।

(ਚਲਦਾ)

# ਲਾਜਵੰਤੀ

—ਰਾਜਿੰਦਰ ਸਿੰਘ ਬੇਦੀ

ਉਰਦੂ ਦੇ ਸੰਸਾਰ ਪ੍ਰਸਿਧ ਅਫਸਾਨਾ ਨਿਗਾਰ ਰਾਜਿੰਦਰ ਸਿੰਘ ਬੇਦੀ ਮਾਨਵੀ ਇਹਸਾਸਾਂ ਨੂੰ ਬਹੁਤ ਸੂਖਮ-ਤਾਈ ਨਾਲ ਚਿਤ੍ਰਨ ਵਾਲੇ ਸਾਹਿਤਕਾਰ ਸਨ। ਇਹ ਕਹਾਣੀ ਉਹਨਾ ਦੇਸ਼ ਦੀ ਵੰਡ ਬਾਅਦ ਉਧਾਲੀਆਂ ਔਰਤਾਂ ਦੇ ਮੁੜ ਵਸਾਉਣ ਦੀ ਸਮਸਿਆ ਤੇ ਲਿਖੀ ਸੀ। ਔਰਤਾਂ ਦੀ ਮਨੋ-ਵੇਦਨਾ ਦੀ ਅਭਿਵਿਅਕਤੀ ਬਹੁਤ ਸਾਰਥਕ ਅਤੇ ਪਵਿਤ੍ਰਤਾ ਨਾਲ ਕੀਤੀ ਗਈ ਹੈ। ਪ੍ਰੋ: ਪ੍ਰੀਤਮ ਸਿੰਘ ਜੀ ਦੁਆਰਾ ਪੰਜਾਬੀ ਵਿਚ ਅਨੁਵਾਦਤ ਬੇਦੀ ਜੀ ਦੀਆ ਪ੍ਰਸਿਧ ਕਹਾਣੀਆਂ ਦੇ ਦੋ ਸੰਗ੍ਰਹਿ ਨਵਯੁਗ ਪਬਲਿਸ਼ਰਜ਼ ਦਿਲੀ ਨੇ ਪ੍ਰਕਾਸ਼ਤ ਕੀਤੇ ਹਨ।

—ਸੰਪਾਦਕ

"ਹੱਥ ਲਾਇਆਂ ਕੁਮਲਾਣ ਨੀ ਲਾਜਵੰਤੀ ਦੇ ਬੂਟੇ..."
(ਇਕ ਪੰਜਾਬੀ ਗੀਤ)

ਦੇਸ਼ ਦੀ ਵੰਡ ਹੋਈ, ਬੇਅੰਤ ਘਾਇਲ ਲੋਕਾਂ ਨੇ ਉੱਠ ਕੇ ਆਪਣੇ ਲਹੂ-ਲੁਹਾਨ ਪਿੰਡੇ ਪੂੰਝ-ਪਾਂਝ ਕੇ ਸਾਫ਼ ਕਰ ਲਏ ਤੇ ਫੇਰ ਸਭ ਰਲ ਕੇ ਉਨ੍ਹਾਂ ਦੀ ਸਾਰ ਲੈਣ ਵੱਲ ਜੁਟ ਪਏ, ਜਿਨ੍ਹਾਂ ਦੇ ਪਿੰਡੇ ਵੇਖਣ ਨੂੰ ਠੀਕ-ਠਾਕ ਸਨ, ਪਰ ਅੰਦਰੋਂ ਛੋਲੇ-ਛੀਰ ਹੋਏ ਹੋਏ ਸਨ...

ਗਲੀ-ਗਲੀ, ਮੁਹੱਲੇ-ਮੁਹੱਲੇ "ਮੁੜ ਵਸਾਓ" ਕਮੇਟੀਆਂ ਉੱਗ ਪਈਆਂ। ਸ਼ੁਰੂ ਸ਼ੁਰੂ ਵਿਚ "ਕੰਮ ਕਾਰ ਵਿਚ ਵਸਾਓ", "ਜ਼ਮੀਨਾਂ ਉਤੇ ਵਸਾਓ", "ਘਰਾਂ ਵਿਚ ਵਸਾਓ" ਵਰਗੇ ਪ੍ਰੋਗਰਾਮ ਬੜੇ ਜ਼ੋਰ-ਸ਼ੋਰ ਨਾਲ ਜਾਰੀ ਕੀਤੇ ਗਏ ਪਰ ਇਕ ਪ੍ਰੋਗਰਾਮ ਅਜੇਹਾ ਸੀ, ਜਿਸ ਵੱਲ ਅਜੇ ਕਿਸੇ ਦਾ ਧਿਆਨ ਨਹੀਂ ਸੀ ਜਾ ਸਕਿਆ। ਇਹ ਪ੍ਰੋਗਰਾਮ ਸੀ ਉਧਾਲੀਆਂ ਹੋਈਆਂ ਤੀਵੀਆਂ ਨਾਲ ਸੰਬੰਧਿਤ ਤੇ ਇਸ ਦਾ ਨਾਅਰਾ ਸੀ "ਦਿਲਾਂ ਵਿਚ ਵਸਾਓ"। ਇਸ ਪ੍ਰੋਗਰਾਮ ਦੇ ਕੱਟੜ ਵਿਰੋਧੀ ਸਨ ਨਰਾਇਣ ਬਾਵੇ ਦੇ ਮੰਦਰ ਤੇ ਉਸ ਦੇ ਆਸ-ਪਾਸ ਵੱਸਣ ਵਾਲੇ ਪੁਰਾਣੇ ਖਿਆਲਾਂ ਦੇ ਲੋਕ...

ਇਸ ਪ੍ਰੋਗਰਾਮ ਵਿਚ ਸਰਗਰਮੀ ਲਿਆਉਣ ਲਈ ਮੰਦਰ ਦੇ ਨਾਲ-ਲਗਦੇ ਮੁਹੱਲੇ 'ਮੁੱਲਾ ਸ਼ਕੂਰ' ਵਿਚ ਇਕ ਕਮੇਟੀ ਬਣੀ ਤੇ ਗਿਆਰਾਂ ਵੋਟਾਂ ਵਧ ਲੈ ਕੇ ਬਾਬੂ ਸੁੰਦਰ ਲਾਲ ਇਸ ਦਾ ਸਕੱਤਰ ਚੁਣਿਆ ਗਿਆ। ਵਕੀਲ ਸਾਹਿਬ, ਪ੍ਰਧਾਨ, ਚੌਕੀ ਚੌਂਕੀ ਦਾ ਬੁੱਢਾ ਕਲਰਕ ਤੇ ਮੁਹੱਲੇ ਦੇ ਹੋਰ ਪਤਵੰਤੇ ਬੰਦਰ ਪੂਰਨ ਇਸ ਰਾਏ ਦੇ ਸਨ ਕਿ ਸੁੰਦਰ ਲਾਲ ਤੋਂ ਵਧੇਰੇ ਲਗਨ ਨਾਲ ਇਹ ਕੰਮ ਹੋਰ ਕੋਈ ਨਹੀਂ ਕਰ ਸਕਣ ਲੱਗਾ ਸ਼ਾਇਦ ਇਸ ਲਈ ਕਿ ਸੁੰਦਰ ਲਾਲ ਦੀ ਆਪਣੀ ਘਰ ਵਾਲੀ ਲਾਜੋ...ਲਾਜਵੰਤੀ—ਵੀ ਉਧਾਲੇ ਦਾ ਸ਼ਿਕਾਰ ਹੋਈ ਹੋਈ ਸੀ।

ਪ੍ਰਭਾਤ-ਫੇਰੀ ਵੇਲੇ ਜਦੋਂ ਬਾਬੂ ਸੁੰਦਰ ਲਾਲ, ਉਸ ਦਾ ਸਾਥੀ ਰਸਾਲੂ ਤੇ ਨੇਕੀ ਰਾਮ, ਆਦਿ ਰਲ ਕੇ ਗਾਉਂਦੇ —"ਹੱਥ ਲਾਇਆਂ ਕੁਮਲਾਣ ਨੀ ਲਾਜਵੰਤੀ ਦੇ ਬੂਟੇ—" ਤਾਂ ਸੁੰਦਰ ਲਾਲ ਦਾ ਸੰਘ ਇਕਦਮ ਜਵਾਬ ਦੇ ਜਾਂਦਾ ਤੇ ਚੁਪ-ਚਾਪ ਤੁਰਦਾ ਉਹ ਲਾਜਵੰਤੀ ਬਾਰੇ ਸੋਚਾਂ ਵਿਚ ਡੁਬ ਜਾਂਦਾ —ਉਹ ਇਸ ਵੇਲੇ ਖ਼ਬਰੇ ਕਿੱਥੇ ਹੋਵੇਗੀ। ਕਿਸ ਹਾਲ ਵਿਚ ਹੋਵੇਗੀ? ਸਾਡੀ ਬਾਰੇ ਕੀ ਸੋਚਦੀ ਹੋਵੇਗੀ? ਉਹ ਮੁੜ ਕੇ ਕਦੀ ਆ ਵੀ ਸਕੇਗੀ ਕਿ ਨਹੀਂ? ਤੇ ਪੱਥਰ ਦੇ ਫ਼ਰਸ਼ ਉੱਤੇ ਤੁਰਦਿਆਂ-ਤੁਰਦਿਆਂ ਉਸ ਦੇ ਪੈਰ ਡੋਲਣ ਲਗ ਜਾਂਦੇ।

ਤੇ ਹੁਣ ਤਾਂ ਗੱਲ ਏਥੋਂ ਤਕ ਜਾ ਪਹੁੰਚੀ ਸੀ ਕਿ ਉਸ ਨੇ ਲਾਜਵੰਤੀ ਬਾਰੇ ਸੋਚਣਾ ਹੀ ਛੱਡ ਦਿੱਤਾ ਸੀ। ਉਸ ਦਾ ਨਿਜੀ ਦੁਖ ਹੁਣ ਸਾਰੀ ਦੁਨੀਆ ਦਾ ਦੁਖ ਬਣ ਚੁਕਾ ਸੀ। ਆਪਣੇ ਦੁਖ ਤੋਂ ਬਚਣ ਲਈ ਉਸ ਨੇ ਆਪਣੇ ਆਪ ਨੂੰ ਲੋਕ-ਸੇਵਾ ਵਿਚ ਲੀਨ ਕਰ ਦਿੱਤਾ ਸੀ। ਇਸ ਦੇ ਬਾਵਜੂਦ ਦੂਜੇ ਸਾਥੀਆਂ ਦੀ ਅਵਾਜ਼ ਵਿਚ ਆਪਣੀ ਅਵਾਜ਼ ਮਿਲਾ-ਉਂਦਿਆਂ ਉਸ ਨੂੰ ਮੁੜ ਮੁੜ ਖ਼ਿਆਲ ਆਉਂਦਾ ਕਿ ਮਨੁੱਖ ਦਾ ਦਿਲ ਕਿੰਨਾ ਕੋਮਲ ਹੁੰਦਾ ਹੈ। ਰਤੀ ਜਿੰਨੀ ਸੱਟ ਨਾਲ ਵੀ ਉਹ ਤਿੜਕ ਜਾਂਦਾ ਹੈ। ਉਹ ਤਾਂ ਲਾਜਵੰਤੀ ਦਾ ਬੂਟਾ ਹੁੰਦਾ ਹੈ ਜੋ ਹੱਥ ਦੀ ਛੋਹ ਨਾਲ ਹੀ ਕੁਮਲਾ ਜਾਂਦਾ ਹੈ। ਪਰ ਉਸ ਨੇ ਤਾਂ ਆਪਣੀ ਲਾਜਵੰਤੀ ਨਾਲ ਕੌੜਾ ਸਲੂਕ ਕਰਨ ਵਿਚ ਕੋਈ ਕਸਰ ਨਹੀਂ ਸੀ ਛੱਡੀ। ਉਹ ਉਸ ਦੇ ਖਾ-ਖੁਥਾ ਉਠਣ-ਬੈਠਣ ਜਾਂ ਰੋਟੀ ਵੱਲ ਧਿਆਨ ਨਾ ਦੇਣ ਤੇ ਹੋਰ ਅਜਿਹੀਆਂ ਹੀ ਨਿੱਕੀਆਂ-ਮੋਟੀਆਂ ਗੱਲਾਂ ਉੱਤੇ ਕੁਟਾਪਾ ਚਾੜ੍ਹ ਦਿਆ ਕਰਦਾ ਸੀ।

ਲਾਜਵੰਤੀ, ਤੂਤ ਦੀ ਛਮਕ ਜਿਹੀ ਕੂਲੀ ਪੇਂਡੂ ਕੁੜੀ ਸੀ। ਧੁੱਪ ਵਿਚ ਬਹੁਤਾ ਰਹਿਣ ਕਰਕੇ ਉਸ ਦਾ ਰੰਗ ਕੁੱਝ ਸਾਂਵਲਾ ਹੋ ਗਿਆ ਸੀ। ਉਸ ਦੇ ਸੁਭਾ ਵਿਚ ਇਕ ਅਜੀਬ ਤਰ੍ਹਾਂ ਦੀ ਤਰਲਤਾ ਸੀ। ਉਸ ਦੀ ਇਹ ਤਰਲਤਾ ਤਰੇਲ ਦੇ ਉਸ ਤੁਪਕੇ ਵਰਗੀ ਸੀ ਜੋ ਕਿਸੇ ਵੱਡੇ ਸਾਰੇ ਪੱਤੇ ਉੱਤੇ ਤਿਲਮਿਲ ਕਰਦਾ ਰਹਿੰਦਾ ਹੈ। ਉਸ ਦਾ ਛੀਟਕਾ ਜਿਹਾ ਇਕਹਿਰਾ ਸਰੀਰ, ਉਸ ਦੀ ਸਿਹਤ ਦੀ ਖ਼ਰਾਬੀ ਨਹੀਂ, ਤੰਦਰੁਸਤੀ ਦੀ ਨਿਸ਼ਾਨੀ ਸੀ, ਜਿਸ ਨੂੰ ਵੇਖ ਕੇ ਪਹਿਲਾਂ ਤਾਂ

ਸੁੰਦਰ ਲਾਲ ਕੁਝ ਘਬਰਾ ਗਿਆ ਸੀ, ਪਰ ਜਦੋਂ ਉਸ ਨੇ ਵੇਖਿਆ ਕਿ ਲਾਜੋ ਤਾਂ ਹਰ ਤਰ੍ਹਾਂ ਦਾ ਭਾਰ, ਹਰ ਤਰ੍ਹਾਂ ਦੀ ਸੱਟ, ਏਥੋਂ ਤਕ ਕਿ ਮਾਰ-ਕੁਟਾਈ ਵੀ ਸਹਿ ਸਕਦੀ ਹੈ ਤਾਂ ਉਸ ਨੇ ਆਪਣੇ ਭੈੜੇ ਸਲੂਕ ਨੂੰ ਹੌਲੀ ਹੌਲੀ ਅੱਗੇ ਨਾਲੋਂ ਵਧਾਉਣਾ ਸ਼ੁਰੂ ਕਰ ਦਿੱਤਾ। ਏਥੋਂ ਤਕ ਕਿ ਜਿਸ ਹਦ ਉੱਤੇ ਪਹੁੰਚ ਕੇ ਧੀਰਜ ਦਾ ਸਬਰ ਟੁੱਟ ਜਾਂਦਾ ਹੈ, ਸੁੰਦਰ ਲਾਲ ਨੇ ਉਸ ਦਾ ਵੀ ਉੱਕਾ ਕੋਈ ਖਿਆਲ ਨਹੀਂ ਸੀ ਰੱਖਿਆ। ਇਸ ਹੱਦ ਨੂੰ ਧੁੰਦਲਾ ਬਣਾਉਣ ਵਿਚ ਆਪ ਲਾਜਵੰਤੀ ਦਾ ਵੀ ਹੱਥ ਸੀ, ਕਿਉਂ ਜੋ ਉਹ ਬਹੁਤੀ ਦੇਰ ਉਦਾਸ ਨਹੀਂ ਸੀ ਰਹਿ ਸਕਦੀ, ਇਸ ਲਈ ਵੱਡੇ ਤੋਂ ਵੱਡੇ ਕੁੱਟਖਾਨੇ ਪਿਛੋਂ ਵੀ ਸੁੰਦਰ ਲਾਲ ਦੇ ਬੱਸ ਇਕ ਵਾਰੀ ਮੁਸਕਰਾ ਦੇਣ ਉਤੇ ਉਹ ਆਪਣੇ ਹਾਸੇ ਨੂੰ ਠੱਲ੍ਹ ਨਹੀਂ ਸੀ ਪਾ ਸਕਦੀ ਤੇ ਝੱਟ ਉਸ ਦੇ ਕੋਲ ਜਾ ਪਹੁੰਚਦੀ ਤੇ ਉਸ ਦੇ ਗਲ ਵਿਚ ਬਾਹਾਂ ਪਾ ਕੇ ਲਾਡ ਨਾਲ ਕਹਿੰਦੀ "ਫੇਰ ਮਾਰਿਆ ਤਾਂ ਮੈਂ ਨਹੀਂ ਬੋਲਣਾ, ਹਾਂ—"। ਸਾਫ ਦਿੱਸ ਪੈਂਦਾ ਸੀ ਕਿ ਉਹ ਸਾਰੀ ਮਾਰ-ਕੁਟਾਈ ਭੁਲਾ ਚੁੱਕੀ ਹੈ। ਪਿੰਡ ਦੀਆਂ ਹੋਰ ਸਾਰੀਆਂ ਕੁੜੀਆਂ ਵਾਂਗ ਉਸ ਨੂੰ ਪਤਾ ਸੀ ਕਿ ਮਰਦ ਤਾਂ ਇਹੋ ਜਿਹਾ ਸਲੂਕ ਹੀ ਕਰਦੇ ਹੁੰਦੇ ਹਨ। ਸਗੋਂ ਤੀਵੀਆਂ ਵਿਚੋਂ ਜਦੋਂ ਜਦੋਂ ਕੋਈ ਸਿਰ ਚੁੱਕਣ ਲਗਦੀ ਤਾਂ ਕੁੜੀਆਂ ਆਪ ਨੱਕ ਉਂਗਲ ਰੱਖ ਕੇ ਕਹਿਣ ਲਗ ਪੈਂਦੀਆਂ "ਲੈ, ਭਲਾ ਏ ਨੂੰ ਮਰਦ ਕੌਣ ਕਹਿੰਦੇ? ਉਸ ਕੋਲੋਂ ਤਾਂ ਆਪਣੀ ਤੀਵੀਂ ਓ ਨਹੀਂ ਸਾਂਭੀ ਜਾਂਦੀ—" ਤੇ ਇਸ ਮਾਰ-ਕੁਟਾਈ ਨੇ ਉਨ੍ਹਾਂ ਦੇ ਗੀਤਾਂ ਵਿਚ ਵੀ ਆਪਣੀ ਥਾਂ ਬਣਾ ਲਈ ਸੀ। ਲਾਜੋ ਆਪ ਗਾਉਂਦੀ ਹੁੰਦੀ ਸੀ "ਮੈਂ ਸ਼ਹਿਰ ਦੇ ਮੁੰਡੇ ਨਾਲ ਫੇਰੇ ਨਹੀਂ ਲੈਣੇ, ਉਹ ਬੂਟ ਪਾਉਂਦੈ ਤੇ ਮੇਰਾ ਲੱਕ ਬੜਾ ਪਤਲੈ", ਪਰ ਉਸ ਨੇ ਪਹਿਲਾ ਮੌਕਾ ਹੀ ਨਾ ਖੁੰਝਾਇਆ ਤੇ ਇਕ ਸ਼ਹਿਰੀ ਮੁੰਡੇ ਨਾਲ ਲਾਵਾਂ-ਫੇਰੇ ਲੈਣ ਦੀ ਠਾਣੀ। ਮੁੰਡੇ ਦਾ ਨਾਂ ਸੀ ਸੁੰਦਰ ਲਾਲ। ਉਹ ਇਕ ਜੰਞ ਦੇ ਨਾਲ ਲਾਜਵੰਤੀ ਦੇ ਪਿੰਡ ਆਇਆ ਸੀ ਤੇ ਉਸ ਨੇ ਲਾੜੇ ਦੇ ਕੰਨ ਵਿਚ ਬੱਸ ਏਨੀ ਕੂਕ ਮਾਰੀ ਸੀ "ਯਾਰ ਤੇਰੀ, ਸਾਲੀ ਤੇ ਬੜੀ ਸਲੂਣੀ ਏ ਵੇ, ਤੇਰੀ ਵਹੁਟੀ ਖ਼ਬਰੇ ਕਿੰਨੀ ਚਟਪਟੀ ਹੋਊ"। ਸੁੰਦਰ ਲਾਲ ਦਾ ਇਹ ਟੋਟਕਾ ਲਾਜਵੰਤੀ ਦੇ ਕੰਨ ਵਿਚ ਪੈ ਗਿਆ ਸੀ, ਇਕ ਗੱਲ ਉਹ ਅਸਲੋਂ ਭੁੱਲ ਗਈ ਕਿ ਸੁੰਦਰ ਲਾਲ ਨੇ ਕਿੱਡੇ ਵੱਡੇ ਵੱਡੇ ਤੇ ਭੱਦੇ ਜਿਹੇ ਬੂਟ ਪਾਏ ਹੋਏ ਹਨ ਤੇ ਉਸ ਦਾ ਆਪਣਾ ਲੱਕ ਕਿੰਨਾ ਪਤਲਾ ਹੈ।

ਪ੍ਰਭਾਤ-ਫੇਰੀ ਵੇਲੇ ਇਹੋ ਜਿਹੀਆਂ ਸਾਰੀਆਂ ਗੱਲਾਂ ਸੁੰਦਰ ਲਾਲ ਦੇ ਚੇਤੇ ਵਿਚ ਉਭਰ ਆਈਆਂ ਤੇ ਉਹ ਸੋਚਣ ਲਗ ਪਿਆ, "ਇਕ, ਸਿਰਫ ਇਕ ਵਾਰ, ਲਾਜੋ ਫੇਰ ਆ ਜਾਵੇ ਤਾਂ ਮੈਂ ਉਸ ਨੂੰ ਆਪਣੇ ਮਨ-ਮੰਦਰ ਵਿਚ ਵਸਾ ਕੇ ਲੋਕਾਂ ਨੂੰ ਵਿਖਾ ਦਿਆਂ ਕਿ ਉਧਾਲਿਆਂ ਵਿਚ ਇਨ੍ਹਾਂ ਵਿਚਾਰੀਆਂ ਤੀਵੀਆਂ-ਮਾਣੀਆਂ ਦਾ ਕੋਈ ਕਸੂਰ ਨਹੀਂ। ਬਦਮਾਸ਼ਾਂ ਦੀ ਕਾਮ-ਵਾਸ਼ਨਾ ਦਾ ਸ਼ਿਕਾਰ ਹੋ ਜਾਣ ਵਿਚ ਉਹ ਬਿਲਕੁਲ ਨਿਰਦੋਸ਼ ਹਨ। ਜਿਹੜਾ ਸਮਾਜ ਇਨ੍ਹਾਂ ਮਸੂਮ ਤੇ ਨਿਰਦੋਸ਼ ਔਰਤਾਂ ਨੂੰ ਪਰਵਾਨ ਨਹੀਂ ਕਰਦਾ, ਉਨ੍ਹਾਂ ਨੂੰ ਅਪਨਾਉਣ ਵਿਚ ਹਿਚਕਿਚਾਉਂਦਾ ਹੈ, ਉਹ ਇਕ ਗਲਿਆ-ਸੜਿਆ ਸਮਾਜ ਹੈ। ਉਸ ਦਾ ਨਸ਼ਟ ਹੋਣਾ ਹੀ ਠੀਕ ਹੈ—ਉਹ ਇਹੋ ਜਿਹੀਆਂ ਅਭਾਗੀਆਂ ਤੀਵੀਆਂ ਨੂੰ ਘਰਾਂ ਵਿਚ ਵਸਾਉਣ ਦੀ ਪ੍ਰੇਰਨਾ ਦੇਂਦਾ ਤੇ ਉਹੀ ਥਾਂ ਦੇਣ ਉੱਤੇ ਜ਼ੋਰ ਦੇਂਦਾ ਜੋ ਘਰ ਵਿਚ ਕਿਸੇ ਵੀ ਇਸਤ੍ਰੀ——ਮਾਂ, ਧੀ, ਭੈਣ ਜਾਂ ਵਹੁਟੀ ਦੀ ਹੁੰਦੀ ਹੈ। ਫੇਰ ਕਹਿੰਦਾ— ਇਨ੍ਹਾਂ ਨੂੰ ਕਿਸੇ ਵਿਅੰਗ ਜਾਂ ਕੁਝ ਸੰਕੇਤ ਰਾਹੀਂ ਵੀ, ਇਨ੍ਹਾਂ ਦੀ ਦੁੱਖ-ਭਰੀ ਹੱਡ-ਬੀਤੀ ਚੇਤੇ ਨਹੀਂ ਕਰਾਉਣੀ ਚਾਹੀਦੀ—ਕਿਉਂਕਿ ਇਨ੍ਹਾਂ ਦੇ ਦਿਲ ਘਾਇਲ ਹੋਏ ਹੋਏ ਹਨ, ਉਹ ਕੋਮਲ ਹਨ, ਲਾਜਵੰਤੀ ਵਾਂਗ—ਹੱਥ ਵੀ ਲੱਗਾ ਤਾਂ ਕੁਮਲਾ ਜਾਣਗੇ।

ਗੱਲ ਕੀ "ਮਨ ਵਿਚ ਵਸਾਓ" ਪ੍ਰੋਗਰਾਮ ਨੂੰ ਅਮਲ ਵਿਚ ਲਿਆਉਣ ਲਈ ਮਹੱਲਾ ਮੁੱਲਾ ਸ਼ਕੂਰ ਦੀ ਇਸ ਕਮੇਟੀ ਨੇ ਕਈ ਪ੍ਰਭਾਤ-ਫੇਰੀਆਂ ਕੱਢੀਆਂ। ਸਵੇਰੇ ਚਾਰ-ਪੰਜ ਵਜੇ ਦਾ ਵੇਲਾ ਇਨ੍ਹਾਂ ਲਈ ਸਭ ਤੋਂ ਵਧੀਆ ਹੁੰਦਾ ਸੀ। ਨਾ ਲੋਕਾਂ ਦਾ ਸ਼ੋਰ-ਸ਼ਰਾਬਾ, ਨਾ ਟ੍ਰੈਫਿਕ ਦਾ ਝੰਜਟ। ਸਾਰੀ ਰਾਤ ਚੌਕੀਦਾਰੀ ਕਰਨ ਵਾਲੇ ਕੁੱਤੇ ਵੀ ਬੁਝੇ ਹੋਏ ਤੰਦੂਰਾਂ ਵਿਚ ਬੂਥੀਆਂ ਤੁੰਨੀ ਪਏ ਹੁੰਦੇ ਹਨ। ਆਪੋ-ਆਪਣੇ ਬਿਸਤਰਿਆਂ ਵਿਚ ਲਿਪਟੇ ਹੋਏ ਲੋਕ, ਪ੍ਰਭਾਤ-ਫੇਰੀ ਦੀ ਅਵਾਜ਼ ਸੁਣ ਕੇ ਬੱਸ ਏਨਾ ਹੀ ਕਹਿੰਦੇ, "ਓਹੋ, ਫਰ ਆਈ ਮਗੀ ਉਹੀ ਮੰਡਲੀ।" ਤੇ ਕਦੀ ਸਬਰ ਨਾਲ ਤੇ ਕਦੀ ਮਨ ਮਾਰ ਕੇ ਉਨ੍ਹਾਂ ਨੂੰ ਬਾਬੂ ਸੁੰਦਰ ਲਾਲ ਦਾ ਪ੍ਰਾਪੇਗੰਡਾ ਸੁਣਨਾ ਪੈ ਜਾਂਦਾ। ਜਿਹੜੀਆਂ ਤੀਵੀਆਂ ਏਧਰਲੇ ਪਾਸੇ ਸੁਖੀ-ਸਾਂਦੀ ਪਹੁੰਚ ਗਈਆਂ ਸਨ, ਉਹ ਗੋਭੀ ਦੇ ਫੁੱਲ ਵਾਂਗ ਚੌੜੀਆਂ ਹੋ ਕੇ ਪਈਆਂ ਰਹਿੰਦੀਆਂ ਤੇ ਉਨ੍ਹਾਂ ਦੇ ਨਾਲ ਪਏ ਉਨ੍ਹਾਂ ਦੇ ਘਰ ਵਾਲੇ ਡੰਡਲਾਂ ਦੀ ਤਰ੍ਹਾਂ ਆਕੜੇ ਪ੍ਰਭਾਤ-ਫੇਰੀ ਦੇ ਰੌਲੇ ਉਤੇ ਖਿਝ ਕੇ ਭੁਣ ਭੁਣ ਕਰਦੇ ਰਹਿੰਦੇ ਜਾਂ ਫੇਰ ਕਿਤੇ ਕਿਤੇ ਕੋਈ ਬਾਲ ਥੋੜੇ ਚਿਰ ਲਈ ਅੱਖਾਂ ਖੋਲ੍ਹਦਾ ਤੇ "ਮਨ ਵਿਚ ਵਸਾਓ" ਦੇ ਵਿਲਕਦੇ ਤੇ ਸੋਗ-ਮਈ ਪ੍ਰਾਪੇਗੰਡੇ ਨੂੰ ਕੇਵਲ ਇਕ ਗਾਣਾ

ਸਮਝ ਕੇ ਫੇਰ ਘੂਕ ਸੌਂ ਜਾਂਦਾ।

ਪਰ ਤੜਕੇ ਤੜਕੇ ਕੰਨਾਂ ਵਿਚ ਪਿਆ ਸ਼ਬਦ ਅਕਾਰਥ ਨਹੀਂ ਜਾਂਦਾ। ਉਹ ਸਾਰਾ ਸਾਰਾ ਦਿਨ ਮੁੜ ਮੁੜ ਕੇ, ਦਿਮਾਗ ਵਿਚ ਘੁੰਮਦਾ ਰਹਿੰਦਾ ਹੈ ਤੇ ਕਈ ਵਾਰੀ ਤਾਂ ਬੰਦਾ ਉਸ ਦੇ ਅਰਥਾਂ ਤੋਂ ਅਨਜਾਣ ਹੁੰਦਿਆਂ ਹੋਇਆਂ ਵੀ ਉਸ ਨੂੰ ਗੁਣਗੁਣਾਉਂਦਾ ਰਹਿੰਦਾ ਹੈ। ਅਵਾਜ਼ ਦੇ ਦਿਲ ਵਿਚ ਖੁੱਭ ਜਾਣ ਦੇ ਗੁਣ ਸਦਕਾ ਹੀ ਪਿਛਲੇ ਦਿਨਾਂ ਵਿਚ ਜਦੋਂ ਮਿਸ ਮ੍ਰਿਦੁਲਾ ਸਾਰਾਭਾਈ ਨੇ ਹਿੰਦੋਸਤਾਨ ਤੇ ਪਾਕਿਸਤਾਨ ਵਿਚ ਉਧਾਲੀਆਂ ਗਈਆਂ ਤੀਂਵੀਆਂ ਦੇ ਤਬਾਦਲੇ ਸਮੇਂ ਕੁਝ ਔਰਤਾਂ ਏਧਰ ਲਿਆਂਦੀਆਂ ਸਨ ਤਾਂ ਮੁੰਡਾ ਸਕੂਲ ਮਹੱਲੇ ਦੇ ਕੁਝ ਬੰਦੇ ਉਨ੍ਹਾਂ ਨੂੰ ਮੁੜ ਕੇ ਵਸਾਉਣ ਲਈ ਤਿਆਰ ਹੋ ਗਏ ਸਨ। ਉਨ੍ਹਾਂ ਦੇ ਵਾਰਸ ਉਨ੍ਹਾਂ ਨੂੰ ਮਿਲਣ ਲਈ ਸ਼ਹਿਰੋਂ ਬਾਹਰ ਵੱਡੀ ਚੁੰਗੀ ਉਤੇ ਗਏ ਸਨ। ਉਧਾਲੀਆਂ ਔਰਤਾਂ ਤੇ ਉਨ੍ਹਾਂ ਦੇ ਸੰਬੰਧੀ ਕੁੱਝ ਚਿਰ ਤਾਂ ਇਕ ਦੂਜੇ ਨੂੰ ਵੇਖਦੇ ਰਹੇ ਪਰ ਮਗਰੋਂ ਆਪਣੇ ਬਰਬਾਦ ਘਰਾਂ ਨੂੰ ਮੁੜ ਵਸਾਉਣ ਲਈ ਦੂਹਾ-ਦੂਹੱਤੇ ਤੁਰ ਪਏ। ਰਸਾਲੂ, ਨੇਕੀ ਰਾਮ ਤੇ ਬਾਬੂ ਸੁੰਦਰ ਲਾਲ ਕਦੀ "ਮਹਿੰਦਰ ਕੌਰ ਜ਼ਿੰਦਾ ਬਾਦ" ਤੇ ਕਦੀ "ਮੋਹਨ ਲਾਲ ਜ਼ਿੰਦਾ ਬਾਦ" ਦੇ ਨਾਅਰੇ ਲਾਉਂਦੇ ਰਹੇ—ਤੇ ਜਿੰਨਾ ਚਿਰ ਉਨ੍ਹਾਂ ਦੇ ਸੰਘ ਸੁੱਕ ਨਹੀਂ ਸਨ ਗਏ, ਉਹ ਨਾਅਰੇ ਲਾਉਂਦੇ ਹੀ ਰਹੇ ਸਨ—

ਪਰ ਉਧਾਲੀਆਂ ਹੋਈਆਂ ਤੀਂਵੀਆਂ ਵਿਚ ਉਹ ਵੀ ਸਨ ਜਿਨ੍ਹਾਂ ਦੇ ਪਤੀ ਮਾਪੇ ਤੇ ਰਿਸ਼ਤੇਦਾਰ ਉਨ੍ਹਾਂ ਨੂੰ ਅਪਣਾਉਣ ਤੋਂ ਵਿਹਰ ਗਏ ਸਨ। "ਇਹ ਮਰ ਕਿਉਂ ਨਾ ਗਈਆਂ? ਆਪਣੀ ਪੱਤ ਤੇ ਜਤ-ਸਤ ਨੂੰ ਬਚਾਉਣ ਲਈ ਉਨ੍ਹਾਂ ਨੇ ਜ਼ਹਿਰ ਕਿਉਂ ਨਾ ਖਾ ਲਿਆ? ਖੂਹ ਵਿਚ ਛਾਲਾਂ ਕਿਉਂ ਨਾ ਮਾਰ ਗਈਆਂ? ਉਹ ਕਾਇਰ ਸਨ ਕਿਉਂਕਿ ਆਪਣੀਆਂ ਜਾਨਾਂ ਨੂੰ ਇਸ ਤਰ੍ਹਾਂ ਪੇਚਣੀਆਂ ਰਹੀਆਂ। ਇਹੋ ਜਿਹੀਆਂ ਵੀ ਤਾਂ ਸੈਂਕੜੇ-ਹਜ਼ਾਰਾਂ ਤੀਂਵੀਆਂ ਹੀ ਸਨ ਜੋ ਆਪਣੇ ਸਤ-ਭੰਗ ਤੋਂ ਪਹਿਲਾਂ-ਪਹਿਲਾਂ ਆਪਣੀਆਂ ਜਾਨਾਂ ਉੱਤੇ ਖੇਡ ਗਈਆਂ ਸਨ।" ਪਰ ਇਨ੍ਹਾਂ ਲੋਕਾਂ ਨੂੰ ਕੀ ਪਤਾ ਸੀ ਕਿ ਇਹ ਵਿਚਾਰੀਆਂ ਜੀ ਕੇ ਕਿੰਨੀ ਭਾਰੀ ਸੂਰਮਤਾਈ ਤੋਂ ਕੰਮ ਲੈ ਰਹੀਆਂ ਹਨ? ਕਿਵੇਂ ਉਹ ਪਥਰਾਈਆਂ ਹੋਈਆਂ ਅੱਖਾਂ ਨਾਲ ਮੌਤ ਨੂੰ ਘੂਰ-ਘੂਰ ਕੇ ਵੇਖ ਰਹੀਆਂ ਹਨ—ਇਸ ਦੁਨੀਆਂ ਵਿਚ ਜਿੱਥੇ ਉਨ੍ਹਾਂ ਦੇ ਘਰ ਵਾਲੇ ਹੀ ਉਨ੍ਹਾਂ ਨੂੰ ਪਛਾਣਨ ਤੋਂ ਨਾਬਰ ਹੋ ਰਹੇ ਸਨ? ਕੋਈ ਇਨ੍ਹਾਂ ਵਿਚੋਂ ਕੋਈ, ਮਨ ਹੀ ਮਨ ਵਿਚ, ਆਪਣਾ ਨਾਂ ਦੁਹਰਾਉਂਦੀ—ਸੁਹਾਗਵੰਤੀ, ਸੁਹਾਗ ਵਾਲੀ—ਤੇ ਇਸ ਭੀੜ ਵਿਚ ਆਪਣੇ ਵੀਰ ਨੂੰ ਵੇਖ ਕੇ ਅਖ਼ੀਰਲੀ ਵਾਰ ਇਕ ਹੰਭਲਾ ਮਾਰਦੀ"—ਵੇ ਵਿਹਾਰੀ, ਤੂੰ ਵੀ ਮੈਨੂੰ ਨਹੀਂ ਪਛਾਣਦਾ? ਹਾਏ ਮੈਂ ਤਾਂ ਤੈਨੂੰ ਆਪਣੀ ਕੁੱਛੜ ਵਿਚ ਖਿਡਾਇਐ—" ਤੇ ਵਿਹਾਰੀ ਦਾ ਜੀ ਧਾਹਾਂ ਮਾਰ ਮਾਰ ਕੇ ਰੋਣ ਨੂੰ ਕਰਦਾ। ਉਹ ਆਪਣੇ ਮਾਪਿਆਂ ਵੱਲ ਵੇਖਦਾ; ਮਾਪੇ ਆਪਣੇ ਸਿਰਾਂ ਉਤੇ ਪੱਥਰ ਧਰ ਕੇ ਨਰਾਇਣ ਬਾਬਾ ਵੱਲ ਵੇਖਦੇ ਤੇ ਬੜਾ ਬੇਵੱਸ ਹੋ ਕੇ, ਨਰਾਇਣ ਬਾਬਾ ਅਕਾਸ਼ ਵੱਲ ਵੇਖਦਾ, ਜਿਸਦੀ ਅਸਲ 'ਚ ਕੋਈ ਹਸਤੀ ਨਹੀਂ ਹੈ ਤੇ ਜੋ ਕੇਵਲ ਸਾਡੀ ਨਜ਼ਰ ਦਾ ਭੁਲਾਵਾ ਹੈ, ਜੋ ਬੱਸ ਇਕ ਹਦ ਹੈ, ਜਿਸ ਨੂੰ ਸਾਡੀ ਦ੍ਰਿਸ਼ਟੀ ਪਾਰ ਨਹੀਂ ਕਰ ਸਕਦੀ।

ਪਰ ਮਿਸ ਸਾਰਾਭਾਈ ਤਬਾਦਲੇ ਵਿਚ ਜਿਹੜੀਆਂ ਤੀਵੀਆਂ ਲੌਰੀ ਟਰੱਕ ਵਿਚ ਭਰ ਕੇ ਲਿਆਈ ਸੀ, ਉਨ੍ਹਾਂ ਵਿਚ ਲਾਜੋ ਨਹੀਂ ਸੀ। ਸੁੰਦਰ ਲਾਲ ਨੇ ਇਕ ਆਸ-ਅੰਦੇਸ਼ੇ ਨਾਲ ਅਖ਼ੀਰਲੀ ਤੀਂਵੀਂ ਨੂੰ ਟਰੱਕ ਵਿਚੋਂ ਉਤਰਦਿਆਂ ਵੇਖਿਆ ਤੇ ਫੇਰ ਚੁੱਪ-ਚਾਪ, ਬੜੇ ਦ੍ਰਿੜ੍ਹ ਇਰਾਦੇ ਨਾਲ, ਆਪਣੀ ਕਮੇਟੀ ਦੀਆਂ ਸਰਗਰਮੀਆਂ ਸਵਾਈਆਂ ਕਰ ਦਿੱਤੀਆਂ। ਉਹ ਸ਼ਾਮ ਨੂੰ ਵੀ ਜਲੂਸ ਕੱਢਣ ਲਗ ਪਏ ਤੇ ਇਕ ਅੱਧ ਛੋਟੇ-ਮੋਟੇ ਜਲਸੇ ਦਾ ਵੀ ਪ੍ਰਬੰਧ ਕਰਨ ਲਗ ਪਏ, ਜਿਸ ਵਿਚ ਕਮੇਟੀ ਦਾ ਬੁੱਢਾ ਪ੍ਰਧਾਨ, ਵਕੀਲ ਕਾਲਕਾ ਪ੍ਰਸਾਦ ਸੂਫੀ, ਖੰਘੂਰਿਆਂ ਨਾਲ ਭਰਿਆ ਇਕ ਭਾਸ਼ਣ ਦੇਂਦਾ। ਉਸ ਦੇ ਕੋਲ ਰਸਾਲੂ ਇਕ ਪੀਕਦਾਨ ਫੜੀ ਡਿਊਟੀ ਉੱਤੇ ਖੜਾ ਰਹਿੰਦਾ। ਲਾਊਡ ਸਪੀਕਰ ਵਿਚੋਂ ਅਜੀਬ ਅਵਾਜ਼ਾਂ ਨਿਕਲਦੀਆਂ। ਫੇਰ ਚੁੰਗੀ ਦਾ ਕਲਰਕ ਨੇਕੀ ਰਾਮ ਕੁੱਝ ਕਹਿਣ ਲਈ ਉੱਠਦਾ, ਪਰ ਉਹ ਜਿੰਨੀਆਂ ਵਧ ਗੱਲਾਂ ਕਰਦਾ ਤੇ ਜਿੰਨੇ ਵਧ ਹਵਾਲੇ ਸ਼ਾਸਤਰਾਂ ਤੇ ਪੁਰਾਣਾਂ ਦੇ ਦੇਂਦਾ, ਓਨਾ ਹੀ ਆਪਣੇ ਉਦੇਸ਼ ਦੇ ਵਿਰੁੱਧ ਬੋਲ ਜਾਂਦਾ। ਸਾਰੀ ਹੱਥੋਂ ਜਾਂਦੀ ਵੇਖ ਸੁੰਦਰ ਲਾਲ ਨੂੰ ਉੱਠਣਾ ਪੈਂਦਾ, ਪਰ ਉਹ ਦੋ ਕੁ ਵਾਕਾਂ ਤੋਂ ਛੁੱਟ ਹੋਰ ਕੁੱਝ ਵੀ ਨਾ ਬੋਲ ਸਕਦਾ। ਉਸ ਦਾ ਗੱਚ ਭਰ ਜਾਂਦਾ, ਉਸ ਦੀਆਂ ਅੱਖਾਂ ਵਿਚੋਂ ਹੰਝੂ ਪਰਲ-ਪਰਲ ਵਗ ਤੁਰਦੇ ਤੇ ਇਸ ਰੋਣੇ ਦੇ ਕਾਰਨ ਉਸ ਦਾ ਭਾਸ਼ਣ ਵਿੱਚੇ ਰਹਿ ਜਾਂਦਾ। ਅਖ਼ੀਰ ਉਹ ਬੈਠ ਜਾਂਦਾ, ਪਰ ਭੀੜ ਵਿਚ ਇਕ ਅਜੀਬ ਜਿਹੀ ਚੁੱਪ ਵਰਤ ਜਾਂਦੀ ਤੇ ਬਾਬੂ ਸੁੰਦਰ ਲਾਲ ਦੀਆਂ ਧੁਰ ਦਿਲ ਦੀਆਂ ਡੂੰਘਾਣਾਂ ਵਿਚੋਂ ਨਿਕਲੀਆਂ ਗੱਲਾਂ ਦਾ ਪ੍ਰਭਾਵ ਵਕੀਲ ਕਾਲਕਾ ਪ੍ਰਸ਼ਾਦ ਸੂਫ਼ੀ ਦੇ ਸਾਰੇ ਨਸੀਹਤਾਂ ਭਰੇ ਵਖਿਆਨ ਨਾਲੋਂ ਵਧ ਪੈਂਦਾ। ਇਹ ਵੱਖਰੀ ਗੱਲ ਹੈ

ਕਿ ਲੋਕ ਇੱਥੇ ਹੀ ਨੇ ਲੋਕ, ਜਾਦੂ-ਮੰਤਰ ਹੋ ਜਾਂਦੇ ਤੇ ਫੇਰ ਖ਼ਾਲੀ ਦਿਮਾਗ਼ ਲਈ ਆਪੋ ਆਪਣਿਆਂ ਘਰਾਂ ਨੂੰ ਮੁੜ ਜਾਂਦੇ—

ਇਕ ਦਿਨ ਕਮੇਟੀ ਵਾਲੇ ਸੰਝ ਨੂੰ ਵੀ ਪ੍ਰਚਾਰ ਲਈ ਆ ਧਮਕੇ ਤੇ ਹੌਲੀ ਹੌਲੀ ਪਿੱਛੇ-ਪਿੱਛੂਆਂ ਦੇ ਰਸਤੇ ਵਿਚ ਜਾ ਪਹੁੰਚੇ। ਮੰਦਰ ਦੇ ਬਾਹਰ ਪਿੱਪਲ ਦੁਆਲੇ ਚਬੂਤਰੇ ਦੇ ਥੜ੍ਹੇ ਉੱਤੇ, ਕਈ ਸ਼ਰਧਾਲੂ ਜੁੜੇ ਹੋਏ ਸਨ ਤੇ ਰਾਮਾਇਣ ਦੀ ਕਥਾ ਚੱਲ ਰਹੀ ਸੀ। ਨਰਾਇਣ ਬਾਬਾ ਰਾਮਾਇਣ ਦੇ ਉਸ ਭਾਗ ਉੱਤੇ ਪਹੁੰਚੇ ਹੋਏ ਸਨ ਜਿਸ ਵਿਚ ਇਕ ਧੋਬੀ ਆਪਣੀ ਧੋਬਣ ਨੂੰ ਘਰੋਂ ਕੱਢ ਦੇਂਦਾ ਹੈ ਤੇ ਉਸ ਨੂੰ ਕਹਿੰਦਾ ਹੈ, "ਮੈਂ ਰਾਜਾ ਰਾਮ ਚੰਦਰ ਨਹੀਂ ਹਾਂ ਕਿ ਏਨੇ ਦਿਨ ਰਾਵਣ ਨਾਲ ਕੱਟ ਆਉਣ ਵਾਲੀ ਸੀਤਾ ਨੂੰ ਫੇਰ ਵਸਾ ਲਵਾਂ", ਜਿਸ ਉੱਤੇ ਰਾਮ ਚੰਦਰ ਜੀ ਨੇ ਮਹਾਂ ਸਤਵੰਤੀ ਗਰਭਵਤੀ ਸੀਤਾ ਨੂੰ ਘਰੋਂ ਕੱਢ ਦਿੱਤਾ ਸੀ। "ਕੀ ਇਸ ਤੋਂ ਵੱਡਾ ਵੀ ਕੋਈ ਰਾਮ-ਰਾਜ ਦਾ ਸਬੂਤ ਹੋ ਸਕਦਾ ਹੈ? ਨਰਾਇਣ ਬਾਬਾ ਨੇ ਕਿਹਾ, "ਇਸ ਨੂੰ ਕਹਿੰਦੇ ਨੇ ਰਾਮ-ਰਾਜ, ਜਿਸ ਵਿਚ ਇਕ ਧੋਬੀ ਦੀ ਗੱਲ ਦੀ ਵੀ ਬਰਾਬਰ ਕਦਰ ਹੈ।"

ਕਮੇਟੀ ਦਾ ਜਲੂਸ ਮੰਦਰ ਦੇ ਕੋਲ ਆ ਕੇ ਠਹਿਰ ਗਿਆ ਸੀ। ਲੋਕਾਂ ਦਾ ਧਿਆਨ ਰਾਮਾਇਣ ਦੀ ਕਥਾ ਤੇ ਸ਼ਲੋਕਾਂ ਦੇ ਪਾਠ ਵੱਲ ਚਲਾ ਗਿਆ। ਅਜੀਬਲਾ ਵਚਨ ਕੰਨ ਵਿਚ ਪੈਂਦਿਆਂ ਹੀ ਸੁੰਦਰ ਲਾਲ ਬੋਲਿਆ, "ਬਾਬਾ, ਸਾਨੂੰ ਨਹੀਂ ਚਾਹੀਦਾ ਇਹੋ ਜਿਹਾ ਰਾਮ-ਰਾਜ।"

"ਰਹਿਣ ਦਿਓ ਜੀ —, ਤੁਸੀਂ ਕੌਣ ਹੁੰਦੇ ਓ? "—" ਚੁੱਪ ਕਰੋ, ਚੁੱਪ ਕਰੋ, ਭੀੜ ਵਿੱਚੋਂ ਅਵਾਜ਼ਾਂ ਆਈਆਂ, ਸੁੰਦਰ ਲਾਲ ਅੱਗੇ ਵਧ ਕੇ ਬੋਲਿਆ, "ਮੈਨੂੰ ਬੋਲਣ ਤੋਂ ਕੋਈ ਨਹੀਂ ਰੋਕ ਸਕਦਾ।"

ਫੇਰ ਕਈ ਅਵਾਜ਼ਾਂ ਇਕੱਠੀਆਂ ਆਈਆਂ—"ਓਏ ਚੁਪ ਕਰੋ—", ਅਸੀਂ ਨਹੀਂ ਬੋਲਣ ਦੇਣਾ"—ਤੇ ਇਕ ਨੁੱਕਰ ਵਿੱਚੋਂ ਕਿਸੇ ਨੇ ਇਹ ਧਮਕੀ ਵੀ ਦਿੱਤੀ—"ਅਸੀਂ ਤਾਂ ਪਾਰ ਬੁਲਾ ਦਿਆਂਗੇ।

ਨਰਾਇਣ ਬਾਬਾ ਨੇ ਬੜੀ ਮਿੱਠੀ ਅਵਾਜ਼ ਵਿਚ ਕਿਹਾ, "ਤੁਸੀਂ ਸੁੰਦਰ ਲਾਲ ਜੀ, ਸ਼ਾਸਤਰਾਂ ਦੀ ਮਾਨ-ਮਰਿਆਦਾ ਨੂੰ ਨਹੀਂ ਸਮਝਦੇ।"

ਸੁੰਦਰ ਲਾਲ ਨੇ ਕਿਹਾ, "ਮੈਨੂੰ ਤਾਂ, ਬਾਬਾ ਜੀ, ਇੱਕੋ ਗੱਲ ਦੀ ਸਮਝ ਆਉਂਦੀ ਏ ਕਿ ਰਾਮ ਰਾਜ ਵਿਚ ਧੋਬੀ ਦੀ ਅਵਾਜ਼ ਤਾਂ ਸੁਣੀ ਜਾਂਦੀ ਏ, ਪਰ ਸੁੰਦਰ ਲਾਲ ਦੀ ਨਹੀਂ।"

ਉਹੀ ਲੋਕ ਜੋ ਹੁਣੇ ਉਸ ਨੂੰ ਪਾਰ ਬੁਲਾਉਣ ਲਈ ਤਿਆਰ ਬੈਠੇ ਸਨ, ਆਪਣੇ ਥੱਲਿਓਂ ਪਿੱਪਲ ਦੀਆਂ ਗੋਲ੍ਹਾਂ ਹੂੰਝ-ਹਾਂਝ ਕੇ ਫੇਰ ਟਿਕ ਕੇ ਬੈਠ ਗਏ ਤੇ "ਸੁਣੋ, ਸੁਣੋ, ਸੁਣੋ ..." ਦੀਆਂ ਅਵਾਜ਼ਾਂ ਆਉਣ ਲਗ ਪਈਆਂ।

ਰਸਾਲੂ ਤੇ ਨੇਕੀ ਰਾਮ ਦੀ ਹਲਾਸ਼ੇਰੀ ਉੱਤੇ ਬਾਬੂ ਸੁੰਦਰ ਲਾਲ ਇਉਂ ਸ਼ੁਰੂ ਹੋਏ, "ਸ੍ਰੀ ਰਾਮ ਜੀ ਸਾਡੇ ਨੇਤਾ ਸਨ ਪਰ ਬਾਬਾ ਜੀ, ਇਹ ਕੀ ਗੱਲ ਹੋਈ ਕਿ ਉਨ੍ਹਾਂ ਨੇ ਧੋਬੀ ਦੀ ਗੱਲ ਤਾਂ ਮੰਨ ਲਈ, ਪਰ ਏਨੀ ਵੱਡੀ ਮਹਾਰਾਣੀ ਦੇ ਸੱਚ ਉੱਤੇ ਇਤਬਾਰ ਨਾ ਕੀਤਾ?"

ਨਰਾਇਣ ਬਾਬਾ ਨੇ ਆਪਣੀ ਦਾੜ੍ਹੀ ਉੱਤੇ ਹੱਥ ਫੇਰਦਿਆਂ ਕਿਹਾ, "ਏਸ ਲਈ ਕਿ ਸੀਤਾ ਉਨ੍ਹਾਂ ਦੀ ਆਪਣੀ ਘਰ ਵਾਲੀ ਸੀ। ਸੁੰਦਰ ਲਾਲ, ਤੁਸੀਂ ਇਸ ਗੱਲ ਦੀ ਮਹਾਨਤਾ ਨਹੀਂ ਸਮਝਦੇ।"

"ਠੀਕ ਹੈ, ਬਾਬਾ ਜੀ, "ਬਾਬੂ ਸੁੰਦਰ ਲਾਲ ਬੋਲਿਆ, "ਏਸ ਸੰਸਾਰ ਵਿਚ ਅਨੇਕਾਂ ਗੱਲਾਂ ਨੇ ਜੋ ਮੇਰੀ ਸਮਝ ਤੋਂ ਬਾਹਰ ਦੀਆਂ ਨੇ, ਪਰ ਮੈਂ ਸੱਚਾ ਰਾਮ-ਰਾਜ ਉਸ ਨੂੰ ਮੰਨਦਾ ਹਾਂ ਜਿਸ ਵਿਚ ਬੰਦਾ ਆਪਣੇ ਆਪ ਉੱਤੇ ਵੀ ਅੱਤਿਆਚਾਰ ਨਹੀਂ ਕਰ ਸਕਦਾ...ਅੱਜ ਵੀ ਭਗਵਾਨ ਰਾਮ ਨੇ ਸੀਤਾ ਨੂੰ ਘਰੋਂ ਕੱਢਿਆ ਹੋਇਐ—ਕਿਉਂਕਿ ਉਹ ਕਿਸੇ ਰਾਵਣ ਕੋਲ ਰਹਿ ਆਈ ਐ—ਇਸ ਵਿਚ ਸੀਤਾ ਦਾ ਕੀ ਕਸੂਰ ਸੀ? ਕੀ ਉਹ ਵੀ ਸਾਡੀਆਂ ਅਨੇਕਾਂ ਮਾਵਾਂ ਤੇ ਭੈਣਾਂ ਵਾਂਗ ਛਲ-ਕਪਟ ਦਾ ਸ਼ਿਕਾਰ ਨਹੀਂ ਸੀ? ਇਸ ਵਿਚ ਸੀਤਾ ਦੇ ਸਤ ਜਾਂ ਅਸਤ ਦੀ ਗੱਲ ਹੈ ਕਿ ਰਾਕਸ਼ ਰਾਵਣ ਦੇ ਵਹਿਸ਼ੀਪੁਣੇ ਦੀ, ਜਿਸ ਦੇ ਦਸ ਸਿਰ ਮਨੁੱਖ ਵਾਲੇ ਸਨ ਪਰ ਇਕ, ਜੋ ਸਭ ਤੋਂ ਵੱਡਾ ਸੀ, ਖੋਤੇ ਦਾ ਸੀ?

—ਅੱਜ ਫੇਰ ਸਾਡੀ ਮਾਸੂਮ ਸੀਤਾ, ਬਿਨਾਂ ਕਿਸੇ ਦੋਸ਼ ਦੇ ਘਰੋਂ ਕੱਢ ਦਿੱਤੀ ਗਈ ਐ—ਸੀਤਾ—ਲਾਜਵੰਤੀ—" ਤੇ ਬਾਬੂ ਸੁੰਦਰ ਲਾਲ ਦਾ ਰੋਣ ਨਿਕਲ ਗਿਆ। ਰਸਾਲੂ ਤੇ ਨੇਕੀ ਰਾਮ ਨੇ ਉਹ ਸਾਰੇ ਲਾਲ ਝੰਡੇ ਚੁੱਕ ਲਏ, ਜਿਨ੍ਹਾਂ ਉੱਤੇ ਅੱਜ ਹੀ ਸਕੂਲ ਦੇ ਮੁੰਡਿਆਂ ਨੇ ਬੜੀ ਸਫ਼ਾਈ ਨਾਲ ਕੱਟ ਕੱਟ ਕੇ ਨਾਅਰੇ ਚਮੋੜੇ ਸਨ ਤੇ ਫੇਰ ਉਹ ਸਾਰੇ "ਬਾਬੂ ਸੁੰਦਰ ਲਾਲ ਜ਼ਿੰਦਾਬਾਦ" ਦੇ ਨਾਅਰੇ ਲਾਉਂਦੇ ਤੁਰ ਪਏ। ਜਲੂਸ ਵਿੱਚੋਂ ਕੋਈ ਬੋਲਿਆ, "ਮਹਾਸਤੀ ਸੀਤਾ ਜ਼ਿੰਦਾਬਾਦ", ਇਕ ਪਾਸਿਓਂ ਅਵਾਜ਼ ਆਈ, "ਸ੍ਰੀ ਰਾਮ ਚੰਦਰ—।"

ਤੇ ਫੇਰ ਬਹੁਤ ਸਾਰੀਆਂ ਇਕੱਠੀਆਂ ਅਵਾਜ਼ਾਂ ਉੱਠੀਆਂ—"ਚੁਪ ਹੋ ਜਾਓ", "ਚੁੱਪ ਹੋ ਜਾਓ" ਤੇ ਨਰਾਇਣ

ਬਾਬਾ ਦੀ ਮਹੀਨਿਆਂ-ਬੱਧੀ ਕੋਠੀ ਰਖਾ ਅਕਾਰਥ ਚਲੀ ਗਈ। ਬਹੁਤ ਸਾਰੇ ਲੋਕ ਜਲੂਸ ਵਿਚ ਜਾ ਰਲੇ, ਜਿਨ੍ਹ ਦੇ ਅੱਗੇ ਅੱਗੇ ਵਕੀਲ ਕਾਲਕਾ ਪ੍ਰਸਾਦ ਤੇ ਵੱਡੀ ਚੁੰਗੀ ਦਾ ਕਲਰਕ ਹੁਕਮ ਸਿੰਘ ਆਪਣੀਆਂ ਸੁੱਚੀਆਂ ਸੋਟੀਆਂ ਧਰਤੀ ਉਤੇ ਮਾਰਦੇ ਇਕ ਜੇਤੂ ਜਿਹਾ ਖੜਾਕ ਪੈਦਾ ਕਰਦੇ ਤੁਰ ਰਹੇ ਸਨ—ਉਨ੍ਹਾਂ ਦੇ ਕਿਰੇ ਵਿਚ-ਵਿਚਾਲੇ ਸੁੰਦਰ ਲਾਲ ਸੀ, ਜਿਸ ਦੀਆਂ ਅੱਖਾਂ ਤੋਂ ਅਜੇ ਵੀ ਹੰਝੂ ਵਗ ਰਹੇ ਸਨ। ਅੱਜ ਉਸ ਦੇ ਦਿਲ ਨੂੰ ਸਗੀ ਸਮਤ ਨੱਟ ਲੱਗੀ ਸੀ ਤੇ ਲੋਕ ਖੜੇ ਜੋਸ਼ ਨਾਲ ਚਲ ਕੇ ਗਾ ਰਹੇ ਸਨ।

"ਹੱਥ ਲਾਇਆਂ ਕੁਮਲਾਣ ਨੀ ਲਾਜਵੰਤੀ ਦੇ ਬੂਟੇ—"।

ਅਜੇ ਗੀਤ ਦੀ ਧੁਨ ਲੋਕਾਂ ਦਿਆਂ ਕੰਨਾਂ ਵਿਚ ਗੂੰਜ ਰਹੀ ਸੀ; ਅਜੇ ਸਵੇਰ ਵੀ ਨਹੀਂ ਸੀ ਹੋਈ ਤੇ ਮਹੱਲਾ ਮੁੱਲਾ ਸ਼ਕੂਰ ਦੇ ਮਕਾਨ ਨੰਬਰ ੪੧੪ ਵਾਲੀ ਵਿਧਵਾ ਅਜੇ ਤਕ ਆਪਣੇ ਬਿਸਤਰੇ ਉਤੇ ਪਈ ਦੁਖਦਾਈ ਆਕੜਾਂ ਭੰਨ ਰਹੀ ਸੀ ਕਿ ਸੁੰਦਰ ਲਾਲ ਦਾ ਗਿਰਾਈਂ ਲਾਲ ਚੰਦ, ਜਿਸ ਨੂੰ ਸੁੰਦਰ ਲਾਲ ਤੇ ਕਾਲਕਾ ਪ੍ਰਸਾਦ ਨੇ ਆਪਣੇ ਰਸੂਖ ਨਾਲ ਰਾਸ਼ਨ ਦਾ ਡਿਪੋ ਲੈ ਦਿੱਤਾ ਸੀ, ਹਫਦਾ-ਹਫਦਾ ਆਇਆ ਤੇ ਆਪਣੀ ਗਾੜ੍ਹੇ ਦੀ ਚਾਦਰ ਵਿਚੋਂ ਹੱਥ ਬਾਹਰ ਕੱਢ ਕੇ ਬੋਲਿਆ।

"ਵਧਾਈ ਹੋਵੇ, ਸੁੰਦਰ ਲਾਲ"

ਸੁੰਦਰ ਲਾਲ ਨੇ ਚਿਲਮ ਵਿਚ ਗੁੜ ਟਿਕਾਉਂਦਿਆਂ ਕਿਹਾ, "ਕਿਸ ਗੱਲ ਦੀ ਵਧਾਈ, ਲਾਲ ਚੰਦ?"

"ਮੈਂ ਲਾਜੋ ਭਾਬੀ ਵੇਖੀ ਐ।"

ਸੁੰਦਰ ਲਾਲ ਦੇ ਹੱਥੋਂ ਚਿਲਮ ਡਿਗ ਪਈ ਤੇ ਮਿੱਠਾ ਤਮਾਕੂ ਫ਼ਰਸ਼ ਉਤੇ ਖਿੱਲਰ ਗਿਆ—"ਕਿੱਥੇ ਵੇਖੀਏ?" ਉਸ ਨੇ ਲਾਲ ਚੰਦ ਨੂੰ ਮੋਢਿਆਂ ਤੋਂ ਫੜ ਕੇ ਪੁੱਛਿਆ ਤੇ ਛੇਤੀ ਜਵਾਬ ਨਾ ਮਿਲਣ ਉੱਤੇ ਉਸ ਨੂੰ ਜ਼ੋਰ ਜ਼ੋਰ ਦੀ ਹਲੂਣਿਆ।

"ਵਾਘੇ ਦੀ ਸਰਹੱਦ ਉੱਤੇ"

ਸੁੰਦਰ ਲਾਲ ਨੇ ਲਾਲ ਚੰਦ ਨੂੰ ਛੱਡ ਦਿੱਤਾ ਤੇ ਕੇਵਲ ਏਨਾ ਕੁ ਹੀ ਕਹਿ ਸਕਿਆ, "ਕੋਈ ਹੋਰ ਹੋਵੇਗੀ।"

ਲਾਲ ਚੰਦ ਨੇ ਪੱਕੀ ਕਰਦਿਆਂ ਕਿਹਾ, "ਨਹੀਂ ਵੀਰ ਉਹ ਲਾਜਵੰਤੀ ਹੀ ਸੀ, ਲਾਜੋ—"

"ਤੂੰ ਉਸ ਨੂੰ ਪਛਾਣਦਾ ਵੀ ਐਂ?"

ਸੁੰਦਰ ਲਾਲ ਨੇ ਮੁੜ ਤੋਂ ਮਿੱਠਾ ਤਮਾਕੂ ਫ਼ਰਸ਼ ਤੋਂ ਚੁੱਕਦਿਆਂ ਤੇ ਹੱਥ ਦੀ ਤਲੀ ਉਤੇ ਮਲਦਿਆਂ ਪੁੱਛਿਆ ਤੇ ਨਾਲ ਹੀ ਰਸਾਲੂ ਦੀ ਚਿਲਮ ਹੁੱਕੇ ਤੋਂ ਚੁੱਕ ਲਈ ਤੇ ਬੋਲਿਆ, "ਭਲਾ ਕੀ ਪਛਾਣ ਐ, ਉਸ ਦੀ?"

"ਇਕ ਖੁਣਿਆ ਹੋਇਆ ਤਿਲ ਠੋਡੀ ਉਤੇ, ਦੂਜਾ ਗੱਲ੍ਹ ਉਤੇ—"

"ਹਾਂ, ਹਾਂ, ਹਾਂ," ਸੁੰਦਰ ਲਾਲ ਵਿੱਚੋਂ ਹੀ ਬੋਲ ਪਿਆ, "ਤੇ ਤੀਜਾ ਮੱਥੇ ਉੱਤੇ"। ਹੁਣ ਉਹ ਨਹੀਂ ਸੀ ਚਾਹੁੰਦਾ ਕਿ ਕਿਸੇ ਤਰ੍ਹਾਂ ਦਾ ਭੁਲੇਖਾ ਰਹਿ ਜਾਵੇ ਤੇ ਇਕ ਦਮ ਲਾਜਵੰਤੀ ਦੇ ਜਾਣੇ-ਪਛਾਣੇ ਸਰੀਰ ਦੇ ਉਹ ਸਾਰੇ ਤਿਲ ਉਸ ਦੇ ਚੇਤੇ ਵਿਚ ਉੱਘੜ ਆਏ, ਜੋ ਉਸ ਨੇ ਛੋਟੇ ਹੁੰਦਿਆਂ ਆਪਣੇ ਸਰੀਰ ਉੱਤੇ ਖੁਣਵਾ ਲਏ ਸਨ। ਇਹ ਉਨ੍ਹਾਂ ਹਰੇ ਹਰੇ ਦਾਣਿਆਂ ਵਾਂਗ ਸਨ ਜੋ ਲਾਜਵੰਤੀ ਦੇ ਬੂਟੇ ਦੇ ਸਰੀਰ ਉਤੇ ਲੱਗੇ ਹੁੰਦੇ ਤੇ ਜਿਨ੍ਹਾਂ ਵੱਲ ਉਂਗਲੀ ਕਰਦਿਆਂ ਹੀ ਉਹ ਕੁਮਲਾਉਣ ਲਗ ਪੈਂਦੀ ਹੈ। ਬਿਲਕੁਲ ਇਸੇ ਤਰ੍ਹਾਂ ਲਾਜਵੰਤੀ ਵੀ ਖੁਣੇ ਹੋਏ ਤਿਲਾਂ ਵੱਲ ਉਂਗਲੀ ਹੁੰਦਿਆਂ ਹੀ ਉਹ ਸ਼ਰਮਾਇਆ ਕਰਦੀ ਸੀ—ਗੁੰਮ ਸੁੰਮ ਹੋ ਜਾਂਦੀ ਸੀ ਆਪਣੇ ਆਪ ਵਿਚ ਸੁੰਗੜ ਜਾਂਦੀ, ਜਿਵੇਂ ਕਿਸੇ ਨੂੰ ਉਸ ਦੇ ਸਾਰੇ ਭੇਤਾਂ ਦਾ ਪਤਾ ਲਗ ਗਿਆ ਹੋਵੇ ਤੇ ਆਪਣੇ ਕਿਸੇ ਅਣਜਾਣੇ ਖ਼ਜ਼ਾਨੇ ਦੇ ਲੁੱਟੇ ਜਾਣ ਕਰ ਕੇ ਉਹ ਆਪਣੇ ਆਪ ਦੇ ਗ਼ਰੀਬ ਹੋਵੇ—ਸੁੰਦਰ ਲਾਲ ਦਾ ਸਾਰਾ ਸਰੀਰ ਇਕ ਅਣਜਾਣੇ ਡਰ, ਇਕ ਅਣਪਛਾਤੇ ਪਿਆਰ ਤੇ ਪਵਿੱਤਰ ਅੱਗ ਨਾਲ ਮਘਣ ਲਗ ਪਿਆ। ਉਸ ਨੇ ਮੁੜ ਕੇ ਲਾਲ ਚੰਦ ਨੂੰ ਫੜ ਲਿਆ ਤੇ ਪੁੱਛਿਆ, "ਲਾਜੋ ਵਾਘੇ ਕਿਵੇਂ ਪਹੁੰਚੀ?"

ਲਾਲ ਚੰਦ ਨੇ ਕਿਹਾ, "ਹਿੰਦ ਤੇ ਪਾਕਿਸਤਾਨ ਦੋਹਾਂ ਉਧਾਲੀਆਂ ਹੋਈਆਂ ਔਰਤਾਂ ਦਾ ਤਬਾਦਲਾ ਹੋ ਰਿਹਾ ਸੀ ਨਾ"

"ਫੇਰ?" ਸੁੰਦਰ ਲਾਲ ਨੇ ਪੱਬਾਂ ਭਾਰ ਬੈਠਦਿਆਂ ਕਿਹਾ, "ਫੇਰ? ਕੀ ਹੋਇਆ?"

ਰਸਾਲੂ ਵੀ ਆਪਣੀ ਮੰਜੀ ਉਤੇ ਉੱਠ ਕੇ ਬੈਠ ਗਿਆ ਤੇ ਤਮਾਕੂ ਪੀਣ ਵਾਲਿਆਂ ਦੀ ਖਾਸ ਖੰਘ ਖੰਘਦਿਆਂ ਬੋਲਿਆ,

"ਸੱਚੀਂ-ਮੁੱਚੀਂ ਆ ਗਈ ਐ ਲਾਜਵੰਤੀ ਭਾਬੀ?"

ਲਾਲ ਚੰਦ ਨੇ ਆਪਣੀ ਗੱਲ ਨੂੰ ਤੋਰੀ ਰੱਖਦਿਆਂ ਕਿਹਾ, "ਵਾਘੇ ਵਿਚ ਪਾਕਿਸਤਾਨ ਨੇ ੧੬ ਔਰਤਾਂ ਦਿੱਤੀਆਂ ਤੇ ਉਨ੍ਹਾਂ ਦੇ ਬਦਲੇ ਵਿਚ ੧੬ ਹੀ ਲਈਆਂ—ਪਰ ਇਕ

ਹੋਰ ਝਗੜਾ ਖੜਾ ਹੋ ਗਿਆ। ਸਾਡੇ ਵਾਲੰਟੀਅਰਾਂ ਦਾ ਇਤਰਾਜ਼ ਸੀ ਕਿ ਪਾਕਿਸਤਾਨ ਵੱਲੋਂ, ਬਹੁਤ ਕਰਕੇ, ਅਧਖੜ ਬੁੱਢੀਆਂ ਤੇ ਨਕਾਰਾ ਤੀਵੀਆਂ ਭੇਜੀਆਂ ਗਈਆਂ ਨੇ। ਇਸ ਝਗੜੇ ਉੱਤੇ ਲੋਕ ਇਕੱਠੇ ਹੋ ਗਏ। ਉਸ ਵੇਲੇ ਓਧਰਲੇ ਵਾਲੰਟੀਅਰਾਂ ਨੇ ਲਾਜੋ ਭਾਬੀ ਨੂੰ ਵਿਖਾਉਂਦਿਆਂ ਕਿਹਾ, "ਤੁਸੀਂ ਇਸ ਨੂੰ ਬੁੱਢੀ ਕਹਿੰਦੇ ਓ?" ਵੇਖੋ...ਵੇਖੋ...ਜਿੰਨੀਆਂ ਔਰਤਾਂ ਮੋੜੀਆਂ ਨੇ, ਉਨ੍ਹਾਂ ਵਿਚੋਂ ਇਕ ਤਾਂ ਦੱਸੋ, ਮੁਕਾਬਲੀ ਕਰਦੀ ਹੋਵੇ, ਇਸ ਦਾ? "ਤੇ ਓਥੇ ਲਾਜੋ ਭਾਬੀ ਸਭ ਦੇ ਸਾਹਮਣੇ ਆਪਣੇ ਸਾਰੇ ਗਿਲੇ ਲੁਕਾਉਣ ਦਾ ਜਤਨ ਕਰ ਰਹੀ ਸੀ।"

ਫੇਰ ਝਗੜਾ ਵਧ ਗਿਆ। ਦੋਹਾਂ ਪਾਸਿਆਂ ਨੇ ਆਪੋ ਆਪਣਾ ਮਾਲ ਵਾਪਸ ਲੈ ਲੈਣ ਦਾ ਮਨ ਬਣਾ ਲਿਆ। ਮੈਂ ਸ਼ੋਰ ਮਚਾਇਆ, 'ਲਾਜੋ...ਲਾਜੋ ਭਾਬੀ...' ਪਰ ਸਾਡੇ ਫੌਜੀਆਂ ਨੇ ਸਾਨੂੰ ਮਾਰ ਮਾਰ ਕੇ ਨਸਾ ਦਿੱਤਾ।

ਤੇ ਲਾਲ ਚੰਦ ਆਪਣੀ ਅਰਜ਼ ਵਿਖਾਉਣ ਲਗ ਪਿਆ, ਜਿਥੇ ਉਸ ਨੂੰ ਇਕ ਲਾਠੀ ਲੱਗੀ ਸੀ। ਰਸਾਲੂ ਤੇ ਨੇਕੀ ਰਾਮ ਚੁੱਪ ਵੱਟੀ ਬੈਠੇ ਰਹੇ ਤੇ ਸੁੰਦਰ ਲਾਲ ਨੇ ਕਿਤੇ ਦੂਰ ਨਿਗਾਹ ਟਿਕਾ ਲਈ। ਉਹ ਸ਼ਾਇਦ ਸੋਚ ਰਿਹਾ ਸੀ ਕਿ ਲਾਜਵੰਤੀ ਆਈ ਵੀ ਪਰ ਨਾ ਆਈ...ਤੇ ਸੁੰਦਰ ਲਾਲ ਦੇ ਮੂੰਹੋਂ ਸਾਫ਼ ਪਿਆ ਲਗਦਾ ਸੀ ਜਿਵੇਂ ਉਹ ਬੀਕਾਨੇਰ ਦਾ ਥਲ ਲੰਘ ਕੇ ਆਇਆ ਹੈ ਤੇ ਹੁਣ ਕਿਸੇ ਰੁੱਖ ਦੀ ਛਾਂ ਹੇਠ ਜੀਭ ਲਮਕਾਈ ਖੜਾ ਹਫ ਰਿਹਾ ਹੈ। ਉਸ ਦੇ ਮੂੰਹ ਤੋਂ ਏਨਾ ਵੀ ਨਹੀਂ ਸੀ ਨਿਕਲ ਰਿਹਾ ਕਿ "ਮੈਨੂੰ ਪਾਣੀ ਦਿਓ"। ਉਸ ਨੂੰ ਲੱਗਿਆ ਜਿਵੇਂ ਵੰਡ ਤੋਂ ਪਹਿਲਾਂ ਤੇ ਪਿੱਛੋਂ ਵਾਲੀ ਹਿੰਸਾ ਅਜੇ ਵੀ ਉਸੇ ਤਰ੍ਹਾਂ ਚੱਲ ਰਹੀ ਹੈ, ਕੇਵਲ ਉਸ ਦੀ ਸ਼ਕਲ ਕੁਝ ਹੋਰ ਹੋ ਗਈ ਹੈ। ਹੁਣ ਲੋਕਾਂ ਵਿਚ ਪਹਿਲਾਂ ਵਾਲਾ ਸੰਕੋਚ ਵੀ ਨਹੀਂ ਰਿਹਾ। ਕਿਸੇ ਤੋਂ ਪੁੱਛੋ, "ਸਾਂਭਰ ਵਾਲੇ ਵਿਚ ਇਕ ਲਹਿਣਾ ਸਿੰਘ ਹੁੰਦਾ ਸੀ, ਉਸ ਦੀ ਭਰਜਾਈ ਬੰਤੋ..." ਤਾਂ ਉਹ ਝੱਟ ਬੋਲ ਪਵੇਗਾ, "ਉਹ ਮਰ ਗਏ"। ਤੇ ਉਸ ਤੋਂ ਪਿੱਛੋਂ ਮੌਤ ਦੇ ਉਸ ਦੇ ਅਰਥਾਂ ਤੋਂ ਉੱਕਾ ਸੱਖਣਾ, ਪੂਰੀ ਤਰ੍ਹਾਂ ਨਿਰਲੇਪ ਹੋ ਕੇ, ਉਹ ਅੱਗੇ ਤੁਰ ਜਾਂਦਾ ਹੈ। ਬਲਕਿ ਇਸ ਤੋਂ ਵੀ ਅਗਾਂਹ, ਬੜੇ ਠੰਡੇ ਦਿਲ ਨਾਲ ਵਪਾਰੀ ਲੋਕ, ਮਨੁੱਖੀ ਮਾਲ, ਮਨੁੱਖੀ ਹੱਡ-ਮਾਸ ਦਾ ਵਪਾਰ ਤੇ ਵਟਾਂਦਰਾ ਕਰਨ ਲਗ ਪਏ ਹਨ। ਅੱਗੇ ਮਾਲ ਦੇ ਗਾਹਕ ਕਿਸੇ ਮੱਝ ਜਾਂ ਗਾਂ ਦੇ ਦੰਦਾਂ ਤੋਂ ਉਸ ਦੀ ਉਮਰ ਦਾ ਅਨੁਮਾਨ ਲਾਇਆ ਕਰਦੇ ਸਨ, ਹੁਣ ਉਹ ਮੁਟਿਆਰਾਂ ਦਾ ਰੂਪ, ਉਨ੍ਹਾਂ ਦਾ ਨਿਖਾਰ, ਉਨ੍ਹਾਂ ਦੇ ਅੰਗ ਗੁੱਝੇ ਭੇਤ, ਉਨ੍ਹਾਂ ਦੇ ਤਿਲ, ਗੁਲਾਈਆਂ ਵਿਚ ਨਜ਼ਰ ਕਰਨ ਲਗ ਪਏ ਹਨ। ਹਿੰਸਾ ਹੁਣ ਵਪਾਰੀਆਂ ਦੀ ਰਗ ਰਗ ਵਿਚ ਵਸ ਚੁੱਕੀ ਹੈ। ਅੱਗੇ ਮਾਲ ਮੰਡੀਆਂ ਵਿਚ ਵਿਕਦਾ ਸੀ ਤੇ ਸੌਦਾ ਕਰਨ ਵਾਲੇ ਹੱਥ ਮਿਲਾ ਕੇ ਉੱਪਰ ਇਕ ਰੁਮਾਲ ਰੱਖ ਲੈਂਦੇ ਤੇ ਆਪੋ-ਵਿੱਚੀ ਗੁਪਤੀ ਕਰ ਲੈਂਦੇ ਸਨ। ਰੁਮਾਲ ਦੇ ਹੇਠਾਂ ਉਂਗਲਾਂ ਨਾਲ ਹੀ ਸੌਦਾ ਹੋ ਜਾਇਆ ਕਰਦਾ ਸੀ। ਹੁਣ "ਗੁਪਤੀ" ਦਾ ਰੁਮਾਲ ਲੋਪ ਹੋ ਚੁੱਕਾ ਹੈ ਤੇ ਸੌਦੇ, ਚਿੱਟੇ ਨੰਗੇ, ਸਭ ਦੀਆਂ ਅੱਖਾਂ ਦੇ ਸਾਹਮਣੇ ਹੁੰਦੇ ਹਨ। ਲੋਕ ਵਪਾਰ ਦੇ ਸਾਰੇ ਨੇਮ ਭੁਲਾ ਚੁੱਕੇ ਹਨ। ਇਹ ਸਾਰਾ ਲੈਣ-ਦੇਣ, ਇਹ ਸਾਰਾ ਕਾਰੋਬਾਰ, ਪੁਰਾਣੇ ਜ਼ਮਾਨੇ ਦੀ ਕਿਸੇ ਕਹਾਣੀ ਵਾਂਗ ਲਗਦਾ ਹੈ, ਜਿਸ ਵਿਚ ਤੀਵੀਆਂ ਦੀ ਖੁੱਲ੍ਹਮ-ਖੁੱਲ੍ਹਾ ਖਰੀਦ ਤੇ ਵਿਕਰੀ ਹੁੰਦੀ ਸੀ। ਉਜ਼ਬੇਕ ਅਨੇਕਾਂ ਨੰਗੀਆਂ ਔਰਤਾਂ ਦੇ ਸਾਹਮਣੇ ਖੜਾ ਉਨ੍ਹਾਂ ਦੇ ਸਰੀਰ ਟੋਹ ਟੋਹ ਕੇ ਵੇਖਦਾ ਹੈ। ਜਦੋਂ ਉਹ ਕਿਸੇ ਔਰਤ ਦੇ ਸਰੀਰ ਨੂੰ ਟੋਹਣ ਲਈ ਉਸ ਨੂੰ ਉਂਗਲੀਆਂ ਨਾਲ ਦੱਬਦਾ ਹੈ ਤਾਂ ਉਸ ਉੱਤੇ ਇਕ ਗੁਲਾਬੀ ਜਿਹਾ ਟੋਆ ਪੈ ਜਾਂਦਾ ਹੈ ਤੇ ਉਸ ਦੇ ਦੁਆਲੇ ਇਕ ਪੀਲਾ ਜਿਹਾ ਚੱਕਰ ਤੇ ਫੇਰ ਪਿਲੱਤਣਾਂ ਤੇ ਸੁਰਖੀਆਂ ਇਕ ਦੂਜੇ ਦੀ ਥਾਂ ਮੱਲਣ ਲਈ ਕਾਹਲੀਆਂ ਪੈ ਜਾਂਦੀਆਂ ਹਨ...ਉਜ਼ਬੇਕ ਅੱਗੇ ਲੰਘ ਜਾਂਦਾ ਹੈ ਤੇ ਰੱਦ ਹੋਈ ਔਰਤ ਇਕ ਹਾਰ ਦੇ ਇਹਸਾਸ ਹੇਠ ਦੱਬੀ ਤੇ ਸ਼ਰਮ ਦੀ ਮਾਰੀ ਆਪਣਾ ਮੂੰਹ ਲੋਕਾਂ ਦੀਆਂ ਨਜ਼ਰਾਂ ਤੋਂ ਲੁਕਾਉਂਦੀ, ਹਉਕੇ ਲੈਂਦੀ ਹੈ...।

ਸੁੰਦਰ ਲਾਲ ਅੰਮ੍ਰਿਤਸਰ (ਸਰਹੱਦ ਉੱਤੇ) ਜਾਣ ਦੀ ਤਿਆਰੀ ਕਰ ਹੀ ਰਿਹਾ ਸੀ ਕਿ ਉਸ ਨੂੰ ਲਾਜੋ ਦੇ ਪੁੱਜ ਜਾਣ ਦੀ ਖ਼ਬਰ ਮਿਲੀ। ਇਸ ਤਰ੍ਹਾਂ ਦੀ ਖ਼ਬਰ ਇਕ ਦਮ ਮਿਲਣ ਨਾਲ ਸੁੰਦਰ ਲਾਲ ਘਾਬਰ ਗਿਆ। ਉਸ ਦਾ ਇਕ ਪੈਰ ਦਰਵਾਜ਼ੇ ਵੱਲ ਵਧਿਆ ਪਰ ਫੇਰ ਝੱਟ ਮੁੜ ਪਿਆ। ਉਸ ਦਾ ਜੀਅ ਕਰਦਾ ਸੀ ਕਿ ਉਹ ਰੁੱਸ ਜਾਵੇ ਤੇ ਕਮੇਟੀ ਦੇ ਸਾਰੇ ਫਿੱਟੇ ਤੇ ਝੰਡੀਆਂ ਵਿਛਾ ਕੇ ਉਨ੍ਹਾਂ ਦੇ ਉੱਤੇ ਬੈਠ ਕੇ ਰੋਵੇ ਪਰ ਉਥੇ ਇਸ ਤਰ੍ਹਾਂ ਦਾ ਭਾਵਕ ਵਿਖਾਵਾ ਕਰਨਾ ਸੰਭਵ ਨਹੀਂ ਸੀ। ਉਸ ਨੇ ਇਸ ਅੰਦਰਲੀ ਖਿੱਚ-ਧੂਹ ਦਾ ਮਰਦਾਂ ਵਾਂਗ ਮੁਕਾਬਲਾ ਕੀਤਾ ਤੇ ਜਲਦੇ ਕਦਮਾਂ ਨਾਲ ਚੌਕੀ ਕਲਾਂ ਵੱਲ ਤੁਰ ਪਿਆ ਕਿਉਂਕਿ ਉਹੀ ਥਾਂ ਸੀ ਜਿਥੇ ਉਧਾਲੀਆਂ ਔਰਤਾਂ ਘਰ ਵਾਲਿਆਂ ਨੂੰ ਸੌਂਪੀਆਂ ਜਾਂਦੀਆਂ ਸਨ।

ਓਥੇ ਲਾਜੋ ਸਾਹਮਣੇ ਖੜੀ ਸੀ ਤੇ ਇਕ ਅਣਪਛਾਤੇ

ਜਿਵੇਂ ਨਾਲ ਵੇਖ ਰਹੀ ਸੀ। ਉਹ ਹੀ ਸੀ ਜੋ ਸੁੰਦਰ ਲਾਲ ਨੂੰ ਚੰਗੀ ਤਰ੍ਹਾਂ ਜਾਣਦੀ ਸੀ, ਹੋਰ ਕੋਈ ਨਹੀਂ ਸੀ ਜਾਣਦਾ। ਉਸ ਦਾ ਸਲੂਕ ਲਾਜੋ ਨਾਲ ਪਹਿਲਾਂ ਹੀ ਵੱਖਰਾ ਸੀ ਤੇ ਹੁਣ ਜਦ ਉਹ ਕਿਸੇ ਗੈਰ ਮਰਦ ਨਾਲ ਆਪਣੀ ਜ਼ਿੰਦਗੀ ਦੇ ਕੁਝ ਦਿਨ ਬਿਤਾ ਆਈ ਹੈ ਤਾਂ ਖ਼ਬਰੇ ਉਹ ਕੀ ਕਰੇਗਾ? ਸੁੰਦਰ ਲਾਲ ਨੇ ਲਾਜੋ ਵੱਲ ਵੇਖਿਆ, ਉਸ ਨੇ ਠੇਠ ਇਸਲਾਮੀ ਸ਼ੈਲੀ ਦਾ ਲਾਲ ਦੁਪੱਟਾ ਉੱਤੇ ਲਿਆ ਹੋਇਆ ਸੀ ਤੇ ਖੱਬੀ ਬੁੱਕਲ ਮਾਰੀ ਹੋਈ ਸੀ...ਆਦਤਨ, ਸਿਰਫ਼ ਆਦਤ ਕਰਕੇ...ਉਸ ਲਈ ਹੋਰ ਔਰਤਾਂ ਵਿਚ ਰਚ-ਮਿਚ ਕੇ ਅਖ਼ੀਰ ਆਪਣੇ ਸ਼ਿਕਾਰੀ ਦੇ ਜਾਲ ਵਿਚੋਂ ਬਚ ਕੇ ਨਿਕਲ ਆਉਣਾ ਸੌਖਾ ਸੀ, ਪਰ ਉਹ ਸੁੰਦਰ ਲਾਲ ਦੀਆਂ ਸੋਚਾਂ ਵਿਚ ਏਨੀ ਡੁੱਬੀ ਹੋਈ ਸੀ ਕਿ ਉਸ ਨੂੰ ਆਪਣੇ ਕੱਪੜੇ ਬਦਲਣ ਜਾਂ ਦੁਪੱਟਾ ਠੀਕ ਕਰਨ ਦਾ ਵੀ ਚੇਤਾ ਨਹੀਂ ਸੀ ਰਿਹਾ। ਉਹ ਹਿੰਦੂਆਂ ਤੇ ਮੁਸਲਮਾਨਾਂ ਦੀਆਂ ਤਹਿਜ਼ੀਬਾਂ ਦੇ ਬੁਨਿਆਦੀ ਫ਼ਰਕ...ਸੱਜੀ ਤੇ ਖੱਬੀ ਬੁੱਕਲ ਦੇ ਫ਼ਰਕ ਨੂੰ ਵੀ ਨਹੀਂ ਸੀ ਪਛਾਣ ਸਕੀ। ਹੁਣ ਉਹ ਸੁੰਦਰ ਲਾਲ ਦੇ ਸਾਹਮਣੇ ਖੜੀ ਸੀ ਤੇ ਕੰਬ ਰਹੀ ਸੀ, ਆਸ ਤੇ ਅੰਦੇਸ਼ੇ ਦੇ ਭਾਰ ਥੱਲੇ...

ਸੁੰਦਰ ਲਾਲ ਨੂੰ ਧੁਰੋਂ ਸੱਟ ਵੱਜੀ, ਉਸ ਨੂੰ ਲੱਗਿਆ ਜਿਵੇਂ ਲਾਜਵੰਤੀ ਦਾ ਰੰਗ ਅੱਗੇ ਨਾਲੋਂ ਕੁਝ ਵਧੇਰੇ ਨਿੱਖਰ ਗਿਆ ਹੈ; ਉਹ ਅੱਗੇ ਨਾਲੋਂ ਤੰਦਰੁਸਤ ਵੀ ਕੁਝ ਵਧੇਰੇ ਹੀ ਲਗ ਰਹੀ ਸੀ, ਨਹੀਂ, ਉਹ ਕੁਝ ਮੁਟੇਰੀ ਹੋ ਗਈ ਸੀ... ਸੁੰਦਰ ਲਾਲ ਨੇ ਜੋ ਕੁਝ ਲਾਜੋ ਬਾਰੇ ਸੋਚਿਆ ਹੋਇਆ ਸੀ, ਉਹ ਸਾਰੇ ਦਾ ਸਾਰਾ ਭੁਲੇਖਾ ਨਿਕਲਿਆ। ਉਸ ਦਾ ਖ਼ਿਆਲ ਸੀ ਕਿ ਦੁਖ ਵਿਚ 'ਘੁਲ ਘੁਲ ਕੇ' ਲਾਜਵੰਤੀ ਹੱਡੀਆਂ ਦਾ ਢਾਂਚਾ ਬਣ ਚੁੱਕੀ ਹੋਵੇਗੀ ਤੇ ਬੋਲਣ ਲਈ ਆਪਣੇ ਮੂੰਹ ਤੋਂ ਅਵਾਜ਼ ਵੀ ਮਸਾਂ ਹੀ ਕੱਢ ਸਕਦੀ ਹੋਵੇਗੀ। ਪਰ ਇਹ ਵੇਖ ਕੇ ਕਿ ਉਹ ਪਾਕਿਸਤਾਨ ਵਿਚ ਬੜੀ ਖ਼ੁਸ਼ ਰਹੀ ਸੀ। ਉਸ ਦਾ ਦਿਲ ਮਸੋਸਿਆ ਗਿਆ, ਪਰ ਆਪਣੇ ਇਸ ਪ੍ਰਤਿਕਰਮ ਨੂੰ ਉਸ ਨੇ ਅੰਦਰੇ ਦੱਬ ਦਿੱਤਾ ਕਿਉਂਕਿ ਉਸ ਨੇ ਚੁੱਪ ਰਹਿਣ ਦੀ ਕਸਮ ਖਾ ਲਈ ਹੋਈ ਸੀ। ਉਸ ਨੂੰ ਇਹ ਸਮਝ ਨਹੀਂ ਸੀ ਆ ਰਹੀ ਕਿ ਜੇ ਲਾਜੋ ਉਥੇ ਏਨੀ ਹੀ ਖ਼ੁਸ਼ ਸੀ ਤਾਂ ਏਧਰ ਕਿਉਂ ਆ ਗਈ? ਉਸ ਨੇ ਸੋਚਿਆ ਸ਼ਾਇਦ ਭਾਰਤ ਸਰਕਾਰ ਦੇ ਜ਼ੋਰ ਦੇਣ ਉੱਤੇ ਉਸ ਨੂੰ ਆਪਣੀ ਮਰਜ਼ੀ ਦੇ ਉਲਟ ਏਥੇ ਆਉਣਾ ਪਿਆ ਹੋਵੇਗਾ। ਪਰ ਜਿਹੜੀ ਚੀਜ਼ ਨੂੰ ਉਹ ਉਕਾ ਨਹੀਂ ਸੀ ਭਾਂਪ ਸਕਿਆ ਉਹ ਸੀ ਲਾਜਵੰਤੀ ਦੇ ਸਾਂਵਲੇ ਰੰਗ ਦੇ ਥੱਲੇ ਫਿਰਿਆ ਹੋਇਆ ਪਿਲੱਤਣ ਦਾ ਪੋਚਾ। ਗ਼ਮ, ਨਿਰੇ ਗ਼ਮ ਕਰਕੇ ਉਸ ਦਾ ਪਿੰਡੇ ਦਾ ਮਾਸ ਉਸ ਦੀਆਂ ਹੱਡੀਆਂ ਤੋਂ ਅੱਡ ਹੋਇਆ ਪਿਆ ਸੀ। ਗ਼ਮ ਦੀ ਬਹੁਲਤਾ ਨੇ ਉਸ ਉੱਤੇ ਮੁਟਾਪੇ ਦਾ ਇਕ ਖ਼ੋਲ ਚਾੜ੍ਹ ਦਿੱਤਾ ਸੀ, ਜਿਸ ਕਰਕੇ ਉਹ ਵੇਖਣ ਨੂੰ ਭਾਵੇਂ ਬੜੀ ਨਰੋਈ ਲਗਦੀ ਸੀ, ਪਰ ਇਹ ਉਹੋ ਜਿਹੀ ਹੀ ਸਿਹਤ ਸੀ, ਜਿਹੋ ਜਿਹੀ ਵਿਚ ਬੰਦਾ ਦੋ ਪੈਰ ਚੱਲ ਕੇ ਹਫ਼ ਜਾਂਦਾ ਹੈ...।

ਉੱਧਲ ਚੁੱਕੀ ਦੇ ਮੂੰਹ ਨੂੰ ਪਹਿਲੀ ਵਾਰੀ ਵੇਖਣ ਦਾ ਪ੍ਰਤਿਕਰਮ ਕਾਫ਼ੀ ਅਜੀਬ ਜਿਹਾ ਸੀ, ਪਰ ਸੁੰਦਰ ਲਾਲ ਨੇ ਹਰ ਤਰ੍ਹਾਂ ਦੇ ਖ਼ਿਆਲਾਂ ਦਾ ਮੁਕਾਬਲਾ ਮਰਦਾਂ ਦੀ ਤਰ੍ਹਾਂ ਡਟ ਕੇ ਕੀਤਾ। ਲੋਕ ਤਾਂ ਓਥੇ ਬਥੇਰੀ ਤਰ੍ਹਾਂ ਦੇ ਸਨ, ਜਿਵੇਂ ਇਕ ਨੂੰ ਤਾਂ ਏਥੋਂ ਤਕ ਕਹਿੰਦਿਆਂ ਸੁਣਿਆ ਗਿਆ, "ਅਸੀਂ ਨਹੀਂ ਲੈਣੀ-ਲੁਣੀ ਮੁਸਲਮਰਾਨਾਂ (ਮੁਸਲਮਾਨਾਂ) ਦੀ ਜੂਠੀ ਰੰਨ..."

ਤੇ ਇਹ ਅਵਾਜ਼ ਰਸਾਲੂ, ਨੇਕੀ ਰਾਮ ਤੇ ਵੱਡੀ ਚੁੰਗੀ ਦੇ ਬੁੱਢੇ ਕਲਰਕ ਦੇ ਨਾਅਰਿਆਂ ਵਿਚ ਗਵਾਚ ਗਈ। ਇਨ੍ਹਾਂ ਸਾਰੀਆਂ ਅਵਾਜ਼ਾਂ ਤੋਂ ਵੱਖਰੀ ਇਕ ਪਾਟਵੀਂ ਤੇ ਚੀਕਵੀਂ ਅਵਾਜ਼ ਕਾਲਕਾ ਪ੍ਰਸਾਦ ਦੀ ਸੀ। ਉਹ ਖੰਘ ਵੀ ਲੈਂਦਾ ਤੇ ਬੋਲਦਾ ਵੀ ਜਾਂਦਾ, ਉਹ ਇਸ ਨਵੇਂ ਯਥਾਰਥ, ਇਸ ਨਵੀਂ ਸ਼ੁੱਧੀ ਦਾ ਪੱਕਾ ਕੱਟੜ ਮੁਦਈ ਬਣ ਚੁੱਕਾ ਸੀ। ਇਉਂ ਲਗਦਾ ਸੀ ਜਿਵੇਂ ਅੱਜ ਉਸ ਨੇ ਕੋਈ ਨਵਾਂ ਵੇਦ, ਕੋਈ ਨਵਾਂ ਪੁਰਾਣ ਤੇ ਸ਼ਾਸਤਰ ਪੜ੍ਹ ਲਿਆ ਹੈ ਤੇ ਆਪਣੀ ਲੱਭਤ ਵਿਚ ਹੋਰਨਾਂ ਨੂੰ ਵੀ ਸਾਂਝੀਦਾਰ ਬਣਾਉਣਾ ਚਾਹੁੰਦਾ ਹੈ... ਇਨ੍ਹਾਂ ਸਾਰਿਆਂ ਲੋਕਾਂ ਤੇ ਉਨ੍ਹਾਂ ਦੀਆਂ ਅਵਾਜ਼ਾਂ ਦੇ ਘੇਰ-ਘਰਾਪੇ ਵਿਚ ਲਾਜੋ ਤੇ ਸੁੰਦਰ ਲਾਲ ਆਪਣੇ ਡੇਰੇ ਨੂੰ ਜਾ ਰਹੇ ਸਨ ਤੇ ਇਉਂ ਲਗ ਰਿਹਾ ਸੀ ਜਿਵੇਂ ਹਜ਼ਾਰਾਂ ਵਰ੍ਹੇ ਪਹਿਲਾਂ ਰਾਮ ਚੰਦਰ ਤੇ ਸੀਤਾ ਕਿਸੇ ਬੜੇ ਲੰਮੇ ਨੈਤਿਕ ਬਨਵਾਸ ਪਿੱਛੋਂ ਅਜੁੱਧਿਆ ਮੁੜ ਰਹੇ ਹਨ। ਇਕ ਪਾਸੇ ਲੋਕ ਖ਼ੁਸ਼ੀ ਪ੍ਰਗਟਾਉਣ ਲਈ ਦੀਪਮਾਲਾ ਕਰ ਰਹੇ ਹਨ ਤੇ ਦੂਜੇ ਪਾਸੇ ਉਨ੍ਹਾਂ ਦੇ ਏਨੇ ਲੰਮੇ ਕਸ਼ਟ ਉੱਤੇ ਅਫ਼ਸੋਸ!

ਲਾਜਵੰਤੀ ਦੇ ਮੁੜ ਆਉਣ ਪਿੱਛੋਂ ਵੀ ਬਾਬੂ ਸੁੰਦਰ ਲਾਲ ਨੇ "ਮਨ ਵਿਚ ਵਸਾਓ" ਪ੍ਰੋਗਰਾਮ ਪੂਰੇ ਜ਼ੋਰ-ਸ਼ੋਰ ਨਾਲ ਜਾਰੀ ਰੱਖਿਆ। ਉਹ ਜੋ ਕੁਝ ਮੂੰਹ-ਜ਼ਬਾਨੀ ਕਿਹਾ ਕਰਦਾ ਸੀ, ਉਹੀ ਕੁਝ ਕਰਕੇ ਵੀ ਵਿਖਾ ਦਿੱਤਾ ਸੀ ਤੇ ਜਿਨ੍ਹਾਂ ਲੋਕਾਂ ਨੂੰ ਸੁੰਦਰ ਲਾਲ ਦੀਆਂ ਗੱਲਾਂ ਵਿਚ ਨਿਰਾ ਭਾਵਕ

ਉਬਾਲ ਦਿੱਸਿਆ ਕਰਦਾ ਸੀ, ਉਹ ਹੁਣ ਉਸ ਉਤੇ ਇਤਬਾਰ ਕਰਨ ਲਗ ਪਏ ਸਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਬਹੁਤ ਲੋਕਾਂ ਨੂੰ ਖ਼ੁਸ਼ੀ ਹੋਈ ਸੀ, ਪਰ ਵਿਚ ਵਿਚ ਕੁਝ ਔਖੇ ਘੁੱਟੇ ਲੋਕ ਵੀ ਹੈ ਸਨ।

ਮਕਾਨ ਨੰਬਰ ੪੧੪ ਦੀ ਵਿਧਵਾ ਤੋਂ ਛੁੱਟ ਮਹੱਲਾ ਮੁਲਾ ਸ਼ਕੂਰ ਦੀਆਂ ਬਹੁਤ ਸਾਰੀਆਂ ਸਵਾਣੀਆਂ ਬਾਬੂ ਸੁੰਦਰ ਲਾਲ ਸੋਸ਼ਲ ਵਰਕਰ ਦੇ ਘਰ ਆਉਣ ਤੋਂ ਸੰਕੋਚ ਕਰਨ ਲਗ ਪਈਆਂ ਸਨ।

ਪਰ ਸੁੰਦਰ ਲਾਲ ਨੂੰ ਉਨ੍ਹਾਂ ਕੋਈ ਪਰਵਾਹ ਨਹੀਂ ਸੀ ਕਿ ਕੋਈ ਉਸ ਨੂੰ ਮਾਨਤਾ ਦੇਂਦਾ ਹੈ ਜਾਂ ਨਹੀਂ, ਉਸ ਦੇ ਦਿਲ ਦੀ ਰਾਣੀ ਆ ਚੁੱਕੀ ਸੀ। ਉਸ ਦੇ ਦਿਲ ਦਾ ਖੱਪਾ ਭਰ ਚੁੱਕਾ ਸੀ। ਸੁੰਦਰ ਲਾਲ ਨੇ ਲਾਜੋ ਦੀ ਸੋਨ-ਮੂਰਤੀ ਮਨ-ਮੰਦਰ ਵਿਚ ਸਥਾਪਿਤ ਕਰ ਲਈ ਸੀ ਤੇ ਆਪ ਉਸ ਦੇ ਦਰਵਾਜ਼ੇ ਉਤੇ ਬੈਠ ਕੇ ਉਸ ਦੀ ਰਾਖੀ ਕਰਨ ਲਗ ਪਿਆ ਸੀ। ਪਹਿਲਾਂ ਲਾਜੋ ਕੁਝ ਡਰਿੰਦੀ ਸੀ, ਪਰ ਆਸ ਤੋਂ ਉਲਟ- ਸੁੰਦਰ ਲਾਲ ਦਾ ਅਤੀ ਨਰਮ ਸਲੂਕ ਵੇਖ ਕੇ ਉਸ ਨੇ ਕੁਝ ਕੁਝ ਖੁਲ੍ਹਣਾ ਸ਼ੁਰੂ ਕਰ ਦਿੱਤਾ।

ਹੁਣ ਸੁੰਦਰ ਲਾਲ ਲਾਜਵੰਤੀ ਨੂੰ 'ਲਾਜੋ' ਕਹਿ ਕੇ ਨਹੀਂ ਸੀ ਬੁਲਾਉਂਦਾ। ਉਹ ਉਸ ਨੂੰ 'ਦੇਵੀ' ਕਹਿੰਦਾ ਤੇ ਲਾਜਵੰਤੀ ਇਕ ਅਣਕਹਿ ਖ਼ੁਸ਼ੀ ਵਿਚ ਝੱਲੀ ਹੋਈ ਫਿਰਦੀ। ਉਸਦਾ ਜੀ ਕਰਦਾ, ਉਹ ਸੁੰਦਰ ਲਾਲ ਨੂੰ ਆਪਣੀ ਆਪ-ਬੀਤੀ ਸੁਣਾਵੇ ਤੇ ਸੁਣਾਉਂਦਿਆਂ ਸੁਣਾਉਂਦਿਆਂ ਏਨਾ ਰੋਵੇ ਕਿ ਉਸ ਦੇ ਸਾਰੇ ਪਾਪ ਧੋਤੇ ਜਾਣ, ਪਰ ਸੁੰਦਰ ਲਾਲ ਲਾਜੋ ਨਾਲ ਇਹ ਗੱਲਾਂ ਛੇੜਨ ਤੋਂ ਪਾਸਾ ਵੱਟਦਾ ਤੇ ਲਾਜੋ ਕੁਝ ਖੁੱਲ੍ਹ ਜਾਣ ਦੇ ਬਾਵਜੂਦ ਇਕ ਤਰ੍ਹਾਂ ਬੰਦ ਬੰਦ ਜਿਹੀ ਰਹਿੰਦੀ। ਹਾਂ, ਜਦੋਂ ਸੁੰਦਰ ਲਾਲ ਸੌਂ ਜਾਂਦਾ ਤਾਂ ਉਹ ਉਸ ਨੂੰ ਵੇਖਦੀ ਰਹਿੰਦੀ ਤੇ ਕਦੀ ਕਦੀ ਉਸ ਦੀ ਇਹ ਚੋਰੀ ਫੜੀ ਵੀ ਜਾਂਦੀ। ਜਦੋਂ ਸੁੰਦਰ ਲਾਲ ਇਸ ਦਾ ਕਾਰਨ ਪੁੱਛਦਾ ਤਾਂ ਉਹ 'ਊਹੂੰ' ਤੋਂ ਛੁੱਟ ਹੋਰ ਕੁਝ ਨਾ ਕਹਿੰਦੀ ਤੇ ਸਾਰੇ ਦਿਨ ਦੇ ਥੱਕੇ-ਟੁੱਟੇ ਸੁੰਦਰ ਲਾਲ ਦੀ ਅੱਖ ਫੇਰ ਲਗ ਜਾਂਦੀ...ਹਾਂ, ਸ਼ੁਰੂ ਸ਼ੁਰੂ ਵਿਚ ਸੁੰਦਰ ਲਾਲ ਨੇ ਲਾਜਵੰਤੀ ਦੇ "ਕਾਲੇ ਦਿਨਾਂ" ਬਾਰੇ ਏਨੀ ਕੁ ਪੁੱਛ ਜ਼ਰੂਰ ਕੀਤੀ ਸੀ...

"ਕੌਣ ਸੀ ਉਹ ?"

ਲਾਜਵੰਤੀ ਨੇ ਆਪਣੀ ਨਿਗਾਹ ਪੈਰਾਂ ਵਿਚ ਗੱਡਦਿਆਂ ਕਿਹਾ ਸੀ...

"ਜੁੰਮਾ"

ਫੇਰ ਉਹ ਆਪਣੀਆਂ ਨਜ਼ਰਾਂ ਸੁੰਦਰ ਲਾਲ ਦੇ ਚਿਹਰੇ ਉਤੇ ਟਿਕਾ ਕੇ ਅੱਗੋਂ ਕੁਝ ਹੋਰ ਦੱਸਣਾ ਚਾਹੁੰਦੀ ਸੀ, ਪਰ ਸੁੰਦਰ ਲਾਲ ਅਜੀਬ ਜਿਹੀਆਂ ਨਜ਼ਰਾਂ ਨਾਲ ਲਾਜਵੰਤੀ ਵੱਲ ਵੇਖੀ ਜਾ ਰਿਹਾ ਸੀ ਤੇ ਉਸ ਦੇ ਵਾਲਾਂ ਨੂੰ ਪਲੋਸੀ ਜਾ ਰਿਹਾ ਸੀ। ਲਾਜਵੰਤੀ ਨੇ ਫੇਰ ਨੀਵੀਂ ਪਾ ਲਈ। ਸੁੰਦਰ ਲਾਲ ਨੇ ਪੁੱਛਿਆ,

"ਚੰਗਾ ਸਲੂਕ ਸੀ ਉਹਦਾ ?"

"ਆਹੋ"

"ਮਾਰਦਾ ਤਾਂ ਨਹੀਂ ਸੀ ?"

ਲਾਜਵੰਤੀ ਨੇ ਆਪਣਾ ਸਿਰ ਸੁੰਦਰ ਲਾਲ ਦੀ ਛਾਤੀ ਉੱਤੇ ਰੱਖਦਿਆਂ ਕਿਹਾ, "ਨਹੀਂ"...ਤੇ ਫੇਰ ਬੋਲੀ, "ਉਹ ਮਾਰਦਾ ਤਾਂ ਨਹੀਂ ਸੀ ਪਰ ਮੈਨੂੰ ਉਸ ਤੋਂ ਬੜਾ ਡਰ ਲਗਦਾ ਸੀ। ਤੁਸੀਂ ਮੈਨੂੰ ਮਾਰਦੇ ਸੀ, ਪਰ ਮੈਨੂੰ ਤੁਹਾਥੋਂ ਡਰ ਨਹੀਂ ਸੀ ਲਗਦਾ...ਹੁਣ ਤਾਂ ਨਹੀਂ ਮਾਰੋਗੇ ਨਾ ?"

ਸੁੰਦਰ ਲਾਲ ਦੀਆਂ ਅੱਖਾਂ ਸਿੱਲ੍ਹੀਆਂ ਹੋ ਗਈਆਂ। ਉਸ ਨੇ ਬੜੇ ਪਛਤਾਵੇ ਤੇ ਅਫ਼ਸੋਸ ਨਾਲ ਕਿਹਾ—"ਨਹੀਂ ਦੇਵੀ। ਮੈਂ ਹੁਣ ਨਹੀਂ...ਕਦੀ ਨਹੀਂ ਮਾਰਾਂਗਾ..."

"ਦੇਵੀ", ਲਾਜਵੰਤੀ ਨੇ ਸੋਚਿਆ ਤੇ ਉਹ ਵੀ ਹੰਝੂ ਕੇਰਨ ਲਗ ਪਈ। ਇਸ ਪਿੱਛੋਂ ਲਾਜਵੰਤੀ ਸਭ ਕੁਝ ਦੱਸ ਦੇਣਾ ਚਾਹੁੰਦੀ ਸੀ ਪਰ ਸੁੰਦਰ ਲਾਲ ਬੋਲਿਆ, "ਛੱਡ ਪਰ੍ਹਾਂ ਪੁਰਾਣੀਆਂ ਗੱਲਾਂ। ਉਸ ਵਿਚ ਤੇਰਾ ਕੀ ਕਸੂਰ ਸੀ ? ਇਹ ਕਸੂਰ ਹੈ, ਸਾਡੇ ਸਮਾਜ ਦਾ, ਜਿਹੜਾ ਤੇਰੇ ਵਰਗੀਆਂ ਦੇਵੀਆਂ ਨੂੰ ਆਪਣੇ ਅੰਦਰ ਇੱਜ਼ਤ ਵਾਲੀ ਥਾਂ ਨਹੀਂ ਦੇਂਦਾ, ਇਸ ਤਰ੍ਹਾਂ ਕਰ ਕੇ ਉਹ ਆਪਣੀ ਬੇਪਤੀ ਕਰਦਾ ਹੈ, ਤੇਰੀ ਨਹੀਂ।"

ਤੇ ਲਾਜਵੰਤੀ ਦੇ ਅੰਦਰ ਦੀ ਹਵਾੜ ਉਸ ਦੇ ਅੰਦਰ ਤੱਤੀ ਦੀ ਤੱਤੀ ਰਹਿ ਗਈ। ਉਹ ਆਪਣੇ ਨਾਲ ਬੀਤੀ-ਵਾਪਰੀ ਦੀ ਕਥਾ ਨਾ ਸੁਣਾ ਸਕੀ ਤੇ ਕੁਝ ਸੁੰਗੜ ਕੇ ਸ਼ਾਂਤ ਪਈ ਆਪਣੇ ਪਿੰਡੇ ਨੂੰ ਵੇਖਦੀ ਰਹਿੰਦੀ, ਜੋ ਵੰਡ ਤੋਂ ਪਿੱਛੋਂ ਹੁਣ "ਦੇਵੀ" ਦਾ ਸਰੀਰ ਬਣ ਚੁੱਕਾ ਸੀ, ਲਾਜਵੰਤੀ ਦਾ ਨਹੀਂ ਸੀ ਰਿਹਾ। ਉਹ ਖ਼ੁਸ਼ ਸੀ. ਬੜੀ ਖ਼ੁਸ਼ ਪਰ ਕਿਸੇ ਅਜਿਹੀ ਖ਼ੁਸ਼ੀ ਵਿਚ ਗੜੁੱਚ ਜਿਸ ਵਿਚ ਇਕ ਸ਼ੱਕ ਸੀ ਤੇ ਕਈ ਡਰ—ਉਹ ਪਈ ਪਈ ਅਚਾਨਕ ਉਠ ਕੇ ਬੈਠ ਜਾਂਦੀ, ਜਿਵੇਂ ਅਤਿਅੰਤ ਖ਼ੁਸ਼ੀ ਦਿਆਂ ਪਲਾਂ ਵਿਚ ਕਿਸੇ ਦਾ ਧਿਆਨ ਕਿਸੇ ਅਚਾਨਕ ਹੋਏ ਖੜਾਕ ਨੇ ਖਿੱਚ ਲਿਆ ਹੋਵੇ।

ਜਦੋਂ ਕਾਫ਼ੀ ਦਿਨ ਲੰਘ ਗਏ ਤਾਂ ਖ਼ੁਸ਼ੀ ਵਾਲੀ ਥਾਂ

ਸ਼ੱਕ ਨੇ ਮੱਲ ਲਈ, ਇਸ ਲਈ ਨਹੀਂ ਕਿ ਬਾਬੂ ਸੁੰਦਰ ਲਾਲ ਨੇ ਫੇਰ ਉਹੀ ਪੁਰਾਣਾ ਦੇਹਵਿਹਾਰ ਚਾਲੂ ਕਰ ਲਿਆ ਸੀ, ਸਗੋਂ ਇਸ ਲਈ ਕਿ ਉਸ ਦਾ ਵਿਹਾਰ ਲਾਜੋ ਨਾਲ ਬਹੁਤ ਹੀ ਔਖਾ ਹੋ ਗਿਆ ਸੀ। ਇਹ ਉਹੋ ਜਿਹਾ ਵਿਹਾਰ ਸੀ, ਜਿਹੋ ਜਿਹੇ ਦੀ ਲਾਜੋ ਨੂੰ ਉੱਕਾ ਆਸ ਨਹੀਂ ਸੀ—ਉਹ ਤਾਂ ਚਾਹੁੰਦੀ ਸੀ ਸੁੰਦਰ ਲਾਲ ਦੀ ਉਹੀ ਪੁਰਾਣੀ ਲਾਜ ਬਣ ਜਾਵੇ ਜੋ ਗਾਜਰ ਤੋਂ ਲੜ ਪੈਂਦੀ ਸੀ ਤੇ ਮੂਲੀ ਨਾਲ ਮੰਨ ਜਾਂਦੀ ਹੁੰਦੀ ਸੀ, ਪਰ ਹੁਣ ਲੜਾਈ-ਝਗੜੇ ਦਾ ਤਾਂ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਸੁੰਦਰ ਲਾਲ ਨੇ ਉਸ ਨੂੰ ਇਹ ਮਹਿਸੂਸ ਕਰਵਾ ਦਿੱਤਾ ਸੀ ਕਿ ਉਹ—ਲਾਜਵੰਤੀ ਜਿਵੇਂ ਕੱਚ ਦੀ ਬਣੀ ਹੋਈ ਹੈ, ਜੋ ਹੱਥ ਲਾਉਂਦਿਆਂ ਹੀ ਤਿੜਕ ਜਾਵੇਗੀ—ਤੇ ਲਾਜੋ ਸ਼ੀਸ਼ੇ ਵਿਚ ਆਪਣੇ ਜੁੱਸੇ ਨੂੰ ਵੇਖਦੀ ਤੇ ਆਖ਼ਰ ਇਸ ਸਿੱਟੇ ਉੱਤੇ ਪਹੁੰਚਦੀ ਕਿ ਉਹ ਹੋਰ ਸਭ ਕੁਝ ਹੋ ਸਕਦੀ ਹੈ, ਪਰ ਲਾਜੋ ਨਹੀਂ ਹੋ ਸਕਦੀ। ਉਹ ਵੱਸ ਗਈ, ਪਰ ਉੱਜੜ ਗਈ—ਸੁੰਦਰ ਲਾਲ ਕੋਲ ਨਾ ਉਸ ਦੇ ਹੰਝੂ ਵੇਖਣ ਲਈ ਅੱਖਾਂ ਸਨ ਤੇ ਨਾ ਉਸ ਦੇ ਹਉਕੇ ਸੁਣਨ ਲਈ ਕੰਨ—ਪ੍ਰਭਾਤ-ਫੇਰੀਆਂ ਅੱਗੇ ਵਾਂਗ ਹੀ ਨਿਕਲਦੀਆਂ ਰਹੀਆਂ ਤੇ ਮਹੱਲਾ ਮੁੱਲਾ ਸ਼ਕੂਰ ਦਾ ਸੁਧਾਰਕ ਰਸਾਲੂ, ਨੇਕੀ ਰਾਮ ਨਾਲ ਮਿਲ ਕੇ ਅੱਗੇ ਵਾਲੀ ਸੁਰ ਵਿਚ ਗਾਉਂਦਾ ਰਿਹਾ—"ਹੱਥ ਲਾਇਆਂ ਕੁਮਲਾਣ ਨੀ ਲਾਜਵੰਤੀ ਦੇ ਬੂਟੇ—"।

ਅਨੁਵਾਦਕ : ਪ੍ਰੋ: ਪ੍ਰੀਤਮ ਸਿੰਘ

# "ਮੈਂ ਪ੍ਰਵਾਸੀ ਪੰਛੀ"

### (ਵਿਆਖਿਆ ਤੇ ਕਵਿਤਾ)

### (ਤਰਲੋਕ ਮਨਸੂਰ)

ਸ਼ਾਮ ਦਾ ਵੇਲਾ ਹੈ। ਸੂਰਜ ਡੁੱਬ ਗਿਆ ਹੈ। ਇਕ ਉਦਾਸੀ ਭਰਿਆ ਮਹੌਲ ਪਿਛੇ ਛੱਡ ਗਿਆ ਹੈ।

ਟੀਉਂ……ਟੀਉਂ……ਇਕ ਦਰਦ ਭਿੰਨੀ ਆਵਾਜ਼ ਕੰਨੀਂ ਪਈ ਹੈ। ਆਕਾਸ਼ ਵਲ ਵੇਖਦਾ ਹਾਂ। ਕੱਲਾ-ਕਾਰਾ ਇਕ ਪੰਛੀ ਉਡਿਆ ਜਾ ਰਿਹਾ ਹੈ। ਟੀਉਂ……ਟੀਉਂ……

ਉਹ ਵਿਲਕ ਰਿਹਾ ਹੈ ਜਿਵੇਂ ਡਾਰੋਂ ਵਿਛੜ ਗਿਆ ਹੋਵੇ। ਵਾਤਾਵਰਣ ਵਿਚ ਘੁਲੀ ਉਦਾਸੀ ਹੋਰ ਗੂੜ੍ਹੀ ਹੋ ਗਈ ਹੈ।

ਪੰਛੀ ਕੂੰਜ ਦੇ ਆਕਾਰ ਦਾ ਹੈ। ਮੈਨੂੰ ਕੂੰਜਾਂ ਦੀ ਡਾਰ ਉਡਦੀ ਹੋਈ ਯਾਦ ਆ ਜਾਂਦੀ ਹੈ। ਕਿਹੜੇ ਦੇਸੋਂ ਉਡੀਆਂ? ਕਿਹੜੇ ਦੇਸ ਜਾਣਾ ਹੈ?

ਮੈਂ ਕਲ ਰਾਤ ਇਕ ਸੁਪਨਾ ਵੇਖਿਆ ਸੀ। ਸੁਪਨੇ ਵਿਚ ਇਕ ਪੂਰਾ ਜੀਵਨ ਹੰਢਾਇਆ। ਸਵੇਰੇ ਉਹ ਸੁਪਨ-ਸੰਸਾਰ ਛਾਈਂ ਮਾਈਂ ਹੋ ਗਿਆ ਸੀ। ਪਰ ਉਸ ਸੰਸਾਰ ਵਿਚ ਬਣੇ ਸਕੇ ਸੰਬੰਧੀਆਂ ਦੇ ਵਿਛੜ ਜਾਣ ਦਾ ਦਰਦ ਅਜੇ ਤਕ ਦਿਲ ਵਿਚ ਕਸਕ ਪੈਦਾ ਕਰ ਰਿਹਾ ਹੈ। ਇਹ ਕਸਕ-ਇਹ ਉਦਾਸੀ ..?

ਇਕ ਸੋਚ……ਕਿਤੇ ਰਾਤੀਂ ਹੰਢਾਇਆ ਜੀਵਨ ਹੀ ਤਾਂ ਅਸਲ ਨਹੀਂ ਸੀ? ਤੇ ਹੁਣ ਜੋ ਜੀਵਨ ਜੀਅ ਰਿਹਾ ਹਾਂ, ਇਹ ਇਕ ਸੁਪਨਾ ਹੀ ਨਾ ਹੋਵੇ? ਕੀ ਮੈਂ ਰੁਤ ਬਦਲੀ ਲਈ ਉਸ ਦੇਸ਼ ਤੋਂ ਇਸ ਦੇਸ਼ ਦਾ ਫੇਰਾ ਮਾਰਨ ਹੀ ਤਾਂ ਨਹੀਂ ਆਇਆ? ਇਹਨਾਂ ਪ੍ਰਦੇਸੀ ਪੰਛੀਆਂ ਵਾਂਗ?

ਉਦਾਸੀ ਹੋਰ ਗੂੜ੍ਹੀ……ਇਕਲਤਾ ਦਾ ਅਹਿਸਾਸ…ਇਕ ਅਜਨਬੀ ਪਨ…ਮੈਂ ਕੱਲਾ…ਮੇਰੇ ਸਾਥੀ, ਮੇਰੇ ਹਮਸਫ਼ਰ ਕਿਧਰ? ਦੁਨੀਆਂ ਦੇ ਭਰੇ ਮੇਲੇ ਵਿਚ ਮੈਂ ਇਕ ਗੁਆਚਾ ਬਾਲ…ਡਾਰੋਂ ਵਿਛੜਿਆ ਸ਼ਾਮ ਦੇ ਧੁੰਦਲਕੇ ਵਿਚ ਚਿਚਲਾਂਦਾ, ਉਡਿਆ ਜਾ ਰਿਹਾ ਇਕਲਾ ਪੰਛੀ………ਹਾਂ:

ਮੈਂ ਪ੍ਰਵਾਸੀ ਪੰਛੀ,
ਦੂਰ ਦੇਸ਼ ਤੋਂ ਆਇਆ।
ਰਾਤ ਗੁਜ਼ਾਰਨ ਰੁਕਿਆ ਏਥੇ —
ਰਾਹੋਂ ਭਟਕ ਗਿਆ ਹਾਂ।
ਸੰਗੀ ਸਾਥੀ ਕਿਧਰ ਟੁਰ ਗਏ?
ਦੁਬਧਾ ਵਿਚ ਪਿਆ ਹਾਂ।
ਨਜ਼ਰ ਬਣੀ ਹੈ ਭੂਲ-ਭੁਲੱਈਆਂ,
ਕਿਸ ਦਿਸ਼ਾ ਵਲ ਜਾਵਾਂ?
ਮੈਂ ਕਿਹੜਾ ਰਾਹ ਅਪਨਾਵਾਂ?
ਚਾਰ ਚੁਫੇਰੇ ਰੋਹੀਆਂ ਅੱਗ-ਅਗ ਵਰ੍ਹਾਵਣ।
ਰੂਹ ਝੁਲਸ ਗਈ, ਪਰ ਸੜ ਗਏ ਮੇਰੇ।
ਮਨ ਦਾ ਕੋਈ ਗ਼ਮਖ਼ਾਰ ਨਾਂ ਦਿਸੇ।
ਦਿਲ ਦੀ ਮਹਿਰਮ-ਪਿਆਰ ਨਾਂ ਦਿਸੇ,
ਏਥੋਂ ਦਾ ਪੌਣ ਪਾਣੀ ਅਤਿ ਗੰਧਲਾ।
ਨੈਣਾਂ ਵਿਚ ਸੂਲਾਂ —
ਸੱਲਾਂ ਵਿਚ ਰੁਧਿਰ ਚਲਾਚਲ।
ਹੇ ਮੇਰੇ ਹਮਸਫ਼ਰ ਸਾਥੀਓ—
ਕਿਧਰ ਗਏ ਹੋ!
ਮੈਂ ਪ੍ਰਵਾਸੀ ਪੰਛੀ ਫਿਰਾਂ ਚਿਚਲਾਂਦਾ,
ਕਿਸ ਮਾਰਗ ਵਲ ਧਾਵਾਂ?
ਮੈਂ ਕਿਸ ਦਿਸ਼ਾ ਵਲ ਜਾਵਾਂ?

# ਪੁਰਾਣੇ ਪੰਜਾਬ ਦਾ ਸਭਿਆਚਾਰ

ਧਨੀ ਰਾਮ ਚਾਤ੍ਰਿਕ

ਪੰਜਾਬ ਦੀ ਕਲਚਰ, ਰਹਿਣੀ ਬਹਿਣੀ, ਮਿਲਵਰਤਨ ਤੇ ਸੁਭਾਓ ਦੀ ਰੂਹ ਨੂੰ ਉਸ ਦੀ ਪੇਂਡੂ ਜੀਵਨ-ਪੁਸਤਕ ਵਿਚੋਂ ਹੀ ਵਾਚਿਆ ਜਾ ਸਕਦਾ ਹੈ, ਵਧੇਰਾ ਸਮਝਦਾਰ ਤੇ ਵਿਹਾਰੀ ਤਬਕਾ ਤਾਂ ਸ਼ਹਿਰ ਵਿਚ ਜਾ ਜੁੜਦਾ ਹੈ, ਪਰ ਪੰਜਾਬ ਦਾ ਅਮਲੀ ਸਮਾਜਕ ਜੀਵਨ ਪਿੰਡਾਂ ਵਿਚ ਹੀ ਤੁਰਦਾ ਫਿਰਦਾ ਝਲਕਦਾ ਹੈ। ਮੈਂ ਆਪ ਤਾਂ ਭਾਵੇਂ ਥੋੜਾ ਚਿਰ ਹੀ ਇਸ ਪੇਂਡੂ ਜੀਵਨ ਨੂੰ ਮਾਣਿਆ ਹੈ, ਪਰ ਆਪਣੇ ਵੱਡ ਵਡੇਰਿਆਂ ਪਾਸੋਂ ਸੁਣੇ ਹਾਲਾਤ ਅਜੇ ਭੀ ਭੁੱਲੇ ਨਹੀਂ। ਹੁਣ ਵੀ ਸੌ ਸੌ ਵਰ੍ਹੇ ਦੇ ਬਿਰਧਾਂ ਦੀਆਂ ਛਾਤੀਆਂ ਵਿਚ ਆਪਣੀਆਂ ਤੇ ਉਨ੍ਹਾਂ ਦੇ ਬਜ਼ੁਰਗਾਂ ਦੀਆਂ ਰਵਾਇਤਾਂ ਮੌਜੂਦ ਹਨ। ਉਸ ਵੇਲੇ ਪੰਜਾਬ ਕਿਸ ਤਰ੍ਹਾਂ ਦੇ ਸੁਹਜਾਂ ਦਾ ਘਰ ਸੀ, ਇਹ ਪੁਰਾਤਨ ਰਿਵਾਜਾਂ ਤੋਂ ਭੀ ਕਾਫ਼ੀ ਲਭਿਆ ਜਾ ਸਕਦਾ ਹੈ। ਉਸ ਸਮੇਂ ਦਾ ਸੁਭਾਓ ਬੜਾ ਮਿੱਠਾ, ਜੀਵਨ ਬੜਾ ਸਾਦਾ, ਲੋਕ ਬੜੇ ਮਿਲਾਪੜੇ, ਹਮਦਰਦ, ਸਾਫ਼ ਦਿਲ ਤੇ ਆਦਰ-ਭਰੇ ਸਨ। ਗ਼ਰੀਬੀ ਅਮੀਰੀ ਤੇ ਹਿੰਦਵਾਣੀ ਤੁਰਕਾਣੀ ਦਾ ਕੋਈ ਨਿਖੇੜਾ ਨਹੀਂ ਸੀ। ਸੁਖਾਂ ਦੁਖਾਂ ਦੀ ਸਾਂਝ ਵੰਡਾਣ ਲਈ ਸਾਰੇ ਇਕੋ ਭੂਰਾ ਵਿਛਾ ਕੇ ਬਹਿ ਜਾਂਦੇ ਸਨ,। ਇਕ ਦੇ ਘਰ ਕਿਸੇ ਸ਼ੈਅ ਦੀ ਥੁੜ ਹੁੰਦੀ, ਤਾਂ ਨਾਲ ਦੇ ਗੁਆਂਢੀ ਨੇ ਆਪਣੇ ਆਪ ਜੁਟ ਜਾਣਾ। ਇਕ ਦੀ ਧੀ ਭੈਣ ਸਾਰੇ ਨਗਰ ਦੀ ਧੀ ਭੈਣ, ਨਕ-ਨਮੂਜ ਸਾਂਝਾ, ਤੇ ਵਰਤੋਂ ਵਿਹਾਰ ਇਤਬਾਰ-ਭਰਿਆ, ਅੰਦਰ ਵੜ ਕੇ ਲੈ ਜਾਣਾ। ਜੇ ਦੋ ਭਾਂਡੇ ਠਹਿਕ ਪੈਣ, ਤਾਂ ਪੰਚਾਇਤ ਨੇ ਵਿਚ ਪੈ ਕੇ ਚੁਪ ਕਰਾ ਦੇਣਾ। ਸਰਕਾਰੇ ਦਰਬਾਰੇ ਭੀ ਸਾਰੇ ਨਗਰ ਦੀ ਸਾਂਝੀ ਜ਼ਿੰਮੇਵਾਰੀ। ਪਿੰਡ ਦਾ ਚੌਧਰੀ ਵੀ ਹੱਕ ਹਿਆਂ ਵਾਲਾ ਤੇ ਸਾਰਿਆਂ ਦੀ ਪਤਿ ਆਬਰੂ ਦਾ ਰਾਖੀਵਾਲ, ਉਸ ਦਾ ਫ਼ੈਸਲਾ ਆਖ਼ਰੀ ਫ਼ੈਸਲਾ ਹੁੰਦਾ ਸੀ। ਜ਼ਿਮੀਂਦਾਰ ਸੱਭ ਰਜੇ ਪੁੱਜੇ ਤੇ ਖੁਲ੍ਹਕ ਵਾਲੇ, ਬੇਰੋਜ਼ਗਾਰੀ ਦਾ ਨਾਂ ਨਿਸ਼ਾਨ ਭੀ ਨਹੀਂ ਸੀ। ਝਿਊਰ, ਨਾਈ, ਮੋਚੀ, ਤੇਲੀ, ਛੀਂਬਾ, ਜੁਲਾਹਾ, ਕੁੰਮਿਆਰ, ਲੁਹਾਰ, ਤ੍ਰਖਾਣ, ਧੋਬੀ, ਲਲਾਰੀ, ਚੂੜ੍ਹਾ, ਚਰਵਾਹਾ, ਸਭ ਆਪੋ ਆਪਣੇ ਨਸੀਬ ਤੇ ਸ਼ਾਕਰ ਸਨ।

ਪਾਂਧੀ ਪਰਾਹੁਣਾ ਕਿਸੇ ਦੇ ਘਰ ਜਾ ਵੜੇ ਤਾਂ ਆਦਰ ਨਾਲ ਖਵਾਇਆ ਜਾਂਦਾ ਸੀ। ਸਾਧੂ ਸੰਤ, ਸਾਈਂ ਫ਼ਕੀਰ ਉਤੇ ਸੱਭ ਦੀ ਸ਼ਰਧਾ ਸੀ। ਮੰਗਤਾ, ਮੁਥਾਜ, ਸਾਹਸੀ, ਮਰਾਸੀ, ਭੰਜਕੀ, ਭਰਾਈ ਸਭ ਨੂੰ ਰਜਵਾਂ ਖੈਰ ਪੈ ਜਾਂਦਾ ਸੀ, ਬੂਹੇ ਤੇ ਆਏ ਨੂੰ ਖ਼ਾਲੀ ਮੋੜਨਾ ਬੁਰਾ ਸਮਝਿਆ ਜਾਂਦਾ। ਲਾਗੀ ਲੋਕ ਭਾਵੇਂ ਖ਼ਿਦਮਤਗਾਰੀ ਦਾ ਹੀ ਕੰਮ ਕਰਦੇ ਸਨ, ਪਰ ਸਤਿਕਾਰ ਉਨ੍ਹਾਂ ਦਾ ਭੀ ਘਰ ਦੇ ਬੰਦਿਆਂ ਵਾਂਗ ਹੁੰਦਾ ਸੀ, ਇਨ੍ਹਾਂ ਦੇ ਘਰ ਕਾਜ ਹੋਵੇ, ਤਾਂ ਸਾਊ ਬਰਾਬਰ ਦਾ ਮੋਢਾ ਦਿੰਦੇ ਸਨ। ਨਜ਼ਾਮ, ਕੁਝ ਐਹੋ ਜਿਹਾ ਸੀ, ਕਿ ਇਹਨਾਂ ਲੋਕਾਂ ਦੀ ਗੁਜ਼ਰਾਨ ਤੋਰਨ ਦੇ ਸਾਮਾਨ ਨਗਰ ਨਿਵਾਸੀ ਸਨ। ਜਿਨ੍ਹਾਂ ਕੰਮ ਕਿਸੇ ਪਾਸੋਂ ਲਿਆ ਜਾਂਦਾ ਸੀ, ਸੁਆਣੀਆਂ ਉਸ ਦਾ ਮੋੜਾ ਸਮੇਂ ਦੇ ਸਮੇਂ ਦਾਣੇ ਦੱਲੇ ਦੀ ਸ਼ਕਲ ਵਿਚ ਆਪਣੇ ਆਪ ਘਰ ਸੱਦ ਕੇ ਦੇ ਦੀਆਂ ਸਨ, ਤੇ ਇਹ ਲੋਗ ਸਾਰਾ ਵਰ੍ਹਾ ਅਸੀਸਾਂ ਹੀ ਦੇਂਦੇ ਰਹਿੰਦੇ ਸਨ। ਵਿਆਹ ਸ਼ਾਦੀਆਂ ਉਤੇ ਜਿਥੇ ਲਾਗੀਆਂ ਦੇ ਬੰਧਾਨ ਬੱਝੇ ਹੋਏ ਸਨ, ਉਥੇ ਮੰਦਰ, ਧਰਮਸਾਲਾ, ਮਸੀਤ, ਖ਼ਾਨਗਾਹ, ਸਮਾਧ, ਦਾਇਰੇ, ਆਦਿਕ ਦੇ ਲਾਗ ਵੀ ਬਰਾਬਰ ਕੱਢੇ ਜਾਂਦੇ ਸਨ, ਵੈਦ, ਹਕੀਮ, ਸਾਹੂਕਾਰ ਹਾਕਮ ਜਾਂ ਪਟਵਾਰੀ ਤੇ ਪੰਡਤ ਜਾਂ ਗੁਰੂ ਗੁਸਾਂਈ ਨਗਰ ਦੇ ਚਾਰ ਥੰਮ ਸਮਝੇ ਜਾਂਦੇ ਸਨ। ਨਫ਼ਰਤ, ਤਅੱਸਬ ਤੇ ਮਕਰ ਫ਼ਰੇਬ ਦਾ ਨਾਂ ਨਹੀਂ ਸੀ, ਲੁਚਾ-ਲੰਡਾ ਅੱਖ ਉਚੀ ਨਹੀਂ ਸੀ ਕਰ ਸਕਦਾ, ਜੇ ਕੋਈ ਹੋਛਾ ਕੀੜਾ ਪੈਦਾ ਹੋ ਭੀ ਜਾਵੇ, ਤਾਂ ਪਿੰਡ ਵਿੱਚ ਉਸ ਦਾ ਰਹਿਣਾ ਔਖਾ ਹੋ ਜਾਂਦਾ ਸੀ।

ਇਹ ਸਾਰੀ ਖੁਲ੍ਹ ਡੁਲ੍ਹ ਤੇ ਅਮਨ-ਚੈਨ ਦੀ ਜੀਵਨ-ਤਾਰ ਸਾਦਗੀ ਤੇ ਬੇਲੋੜਤਾਪਣ ਸੀ। ਸਧਾਰਨ ਜਹੀ ਖੁਰਾਕ, ਮੋਟਾ ਠੁਲ੍ਹਾ ਪਹਿਰਾਵਾ, ਲੋਹੇ ਅਤੇ ਲੂਣ ਤੋਂ ਸਿਵਾ ਹਰੇਕ ਚੀਜ਼ ਆਪਣੇ ਘਰਾਂ ਵਿਚੋਂ ਹੀ ਪੈਦਾ ਹੋ ਜਾਂਦੀ। ਦਿਨ ਰਾਤ ਚਰਖੇ ਚਲਦੇ, ਖੱਦਰ, ਦੋਸੀ, ਸੂਸੀ, ਖੇਸ, ਚੁੱਤਹੀਆਂ, ਲਾਚੇ, ਪੋਚੇ, ਪਿੰਡ ਵਿਚ ਹੀ ਉਣੇ ਜਾਂਦੇ ਸਨ। ਸਤੌਰ

ਨਰੋਏ, ਹੱਡਾਂ ਪੈਰਾਂ ਵਿਚ ਹਿੰਮਤ, ਕਮਾਈਆਂ ਵਿਚ ਬਰਕਤ ਤੇ ਦਿਲਾਂ ਵਿਚ ਸਬਰ ਸੰਤੋਖ ਦਾ ਵਾਸਾ ਹੁੰਦਾ ਸੀ। ਢੰਗਾਂ ਮਆਰਥਾਂ ਦੇ ਖਰਚਾ ਮਾਮੂਲੀ, ਸਵੇਰਾ ਆਮ, ਖੁਲੀਆਂ ਚਰਾਂਦਾਂ, ਵੇਹਲੀਆਂ ਜੂਹਾਂ ਤੇ ਦੁਧ ਘਿਓ ਦੀ ਲਹਿਰ ਬਹਿਰ. ਬਰਸਾਤ ਹੋਣੀ ਤੇ ਰੱਜ ਕੇ ਹੋਣੀ, ਆਮ ਪੱਠਾ ਖੁਲ੍ਹਾ ਹੋ ਜਾਣਾ, ਇਕ ਕਮਾਊ ਦੇ ਸਿਰ ਤੇ ਦਸ ਵਿਹਲੇ ਪਲ ਰਹੇ ਸਨ। ਵਿਹਲ ਤੇ ਖੇਤਿਕਰੀ ਕਾਫ਼ੀ ਤੋਂ ਵੱਧ ਸਨ। ਹਾੜੀ ਸਾਉਣੀ ਦੀ ਫਸਲ ਅੰਦਰੀਂ ਆ ਜਾਣ ਤੇ ਬਾਕ ਬਾਕੀ ਸਾਰਾ ਸਮਾਂ ਵੇਹਲ ਹੀ ਵੇਹਲ ਹੁੰਦੀ ਸੀ। ਬਰਸਾਤ ਦਾ ਛੱਟਾ ਪੈਂਦਿਆਂ ਹੀ ਸੌਣ, ਪਿੱਪਲਾਂ ਦੇ ਥੱਲੇ ਜ਼ਿਮੀਂਦਾਰਾਂ ਨੇ ਦੁਪਹਿਰ ਕੱਟਣ ਲਈ ਘਰੋਂ ਮੰਜੇ ਲਿਆ ਕੇ ਡਾਹੁਣੇ, ਕਿਰਤੀ ਲੋਕਾਂ ਨੇ ਵੀ ਆਪਣੇ ਹੱਥ ਦੇ ਕੰਮ ਨਾਲ ਲੈ ਆਉਣੇ। ਦੇਸਲੀ, ਅਲਗੋਜ਼ਾ, ਤੂੰਬਾ, ਖੱਰ ਮਹੰਗੀ, ਹੀਰ ਰਾਂਝਾ ਸੁਹਣੀ ਮਹੀਂਵਾਲ, ਸੱਸੀ ਪੁੰਨੂੰ, ਮਿਰਜ਼ਾ ਸਾਹਿਬਾਂ, ਪੂਰਨ, ਗੋਪੀ ਚੰਦ, ਸ਼ਾਹ ਬਹਿਰਾਮ, ਵਾਰਾਂ ਸਾਹ ਮੁਹੰਮਦ ਤੇ ਬੈਂਤ ਤੇ ਹੋਰ ਅਨੇਕਾਂ ਦਿਲ ਪਰਚਾਵੇ ਦੇ ਸਾਮਾਨ ਜਾਗ ਉਠਦੇ ਸਨ। ਦਿਨ ਢਲਿਆਂ ਖੁਲ੍ਹੇ ਰੌੜ ਵਿਚ ਕੌਡ ਕਬੱਡੀ, ਸੌਂਚੀ ਮੁਗਦਰ, ਛਾਲਾਂ ਘੋਲ ਆਦਿ ਸਖਤ ਕਸਰਤਾਂ ਹੋ ਜਾਣੀਆਂ। ਤ੍ਰਿਕਾਲੀ ਨਹਾ ਧੋ ਕੇ ਰੋਟੀ ਪਾਣੀ ਤੋਂ ਪਿਛੋਂ ਬਾਹਰ ਪਰਾਹ ਲੱਗਣੀ, ਅਖੀਰ ਸੱਭ ਨੇ ਸੁਖ ਦੀ ਨੀਂਦ ਸੌਂ ਜਾਣਾ। ਮਰਦਾਂ ਨਾਲੋਂ ਤ੍ਰੀਮਤਾਂ ਭੀ ਕਿਸੇ ਪਾਸਿਓਂ ਨਾ ਘਟ ਤੇ ਨਾ ਕਮਜ਼ੋਰ ਸਨ। ਤੜਕੇ ਉਠ ਕੇ ਟੱਬਰ ਜੋਗਾ ਆਟਾ ਪੀਹ ਲੈਣਾ, ਫੇਰ ਰਿੜਕਣਾ ਪਾ ਦੇਣਾ ਉਸ ਤੋਂ ਬਾਦ ਛਾਹ ਵੇਲਾ ਤਿਆਰ ਕਰਨਾ, ਦੁਪਹਿਰੇ ਰੋਟੀ, ਲੌਢਾ ਹੋਣੀ ਤਾਂ ਖੂਹ ਤੇ ਪਾਣੀ ਜਾਣਾ। ਘਰ ਆ ਕੇ ਚਰਖਾ ਜਾਂ ਕਸੀਦਾ ਛੋਹ ਦੇਣਾ। ਅਸਲ ਗੱਲ ਤਾਂ ਇਹ ਹੈ ਕਿ ਜ਼ਿਮੀਂਦਾਰਾ ਕਲਾਸ ਵਿਚ ਘਰ ਦਾ ਸੱਭ ਤੋਂ ਬਹੁਤਾ ਮਿਹਨਤੀ ਮੈਂਬਰ ਤ੍ਰੀਮਤ ਹੀ ਰਹੀ ਹੈ, ਜਿਸ ਘਰ ਨੂੰ ਤ੍ਰੀਮਤ ਨੇ ਸੁਘੜਤਾ ਨਾਲ ਸੰਭਾਲਿਆ ਹੋਵੇ, ਉਸ ਨੂੰ ਮਰਦ ਕਹੀ ਨਾਲ ਭੀ ਢਾਹ ਨਹੀਂ ਸਕਦਾ। ਇਸੇ ਉਤੇ ਪੰਜਾਬੀ ਦਾ ਅਖਾਣ ਹੈ: ਰੰਨ ਜੱਟੀ, ਹੋਰ ਸਭ ਖਾਣ ਦੀ ਚੱਟੀ।"

ਤ੍ਰੀਮਤਾਂ ਦੇ ਦਿਲ-ਪਰਚਾਵੇ ਦੇ ਸਮਾਨ ਭੀ ਕਾਫ਼ੀ ਸਨ। ਪਿਪਲਾਂ ਹੇਠ ਪੀਂਘਾਂ, ਰਾਤ ਨੂੰ ਚੰਦ ਦੀ ਚਾਨਣੀ ਵਿੱਚ ਗਿੱਧਾ। ਇਨ੍ਹਾਂ ਸੁੱਖ-ਭਰੇ ਆਹਰਾਂ ਪਹਿਰਾਂ ਵਿਚ ਦਿਨ ਲੰਘਦਾ ਮਲੂਮ ਭੀ ਨਾ ਹੋਣਾ। ਲੌਢੇ ਪਹਿਰ ਭੱਠੀਆਂ ਤਪ ਜਾਣੀਆਂ, ਦਾਣੇ ਚੱਬਣ ਦਾ ਰਿਵਾਜ ਆਮ ਸੀ। ਸਿਆਲ ਨਿਕਲਦਿਆਂ ਮੇਲੇ ਮੁਸਾਹਬੇ, ਰਾਸਾਂ, ਹੋਲੀਆਂ, ਨਾਚ ਮੁਜਰੇ ਹੁੰਦੇ ਰਹਿਣੇ। ਕੱਚੇ ਰਾਹਾਂ ਤੇ ਘੋੜੇ ਟੱਟੂ ਜਾਂ ਬੈਲਾਂ ਦੀ ਸਵਾਰੀ ਤਾਂ ਲੱਭ ਜਾਂਦੀ ਸੀ ਪਰ ਗਭਰੂਆਂ ਦੇ ਸੰਗਾਂ ਦੇ ਸੰਗ ਹੁਣ ਕੇ ਛਿੰਝੀ, ਵੈਸ਼ਨੋ ਦੇਵੀ, ਜਵਾਲਾ ਜੀ, ਨਰਾਤੇ, ਦੀਵਾਲੀ, ਵਿਸਾਖੀ ਆਦਿਕ ਮੇਲਿਆਂ ਉਤੇ ਪੈਦਲ ਹੀ ਜਾ ਅਪੜਦੇ ਸਨ। ਦੇਵੀ ਦੇਉਤਿਆਂ ਅਤੇ ਪੀਰਾਂ ਫਕੀਰਾਂ ਉਤੇ ਇਕੋ ਜੇਹੀ ਸ਼ਰਧਾ ਸੀ। ਘਰ ਦੀ ਪ੍ਰਬੰਧਕ ਜਾਂ ਡਿਕਟੇਟਰ ਤ੍ਰੀਮਤ ਹੀ ਤ੍ਰੀਮਤ ਸੀ, ਮਰਦ ਸਿਰਫ ਫਸਲਾਂ ਤਿਆਰ ਕਰਨ ਵਾਲੇ ਸਨ। ਸਾਕ ਨਾਤਿਆਂ ਦਾ ਕੰਮ ਵਤੀਸਰਾਂ ਨਾਈ ਬ੍ਰਾਹਮਣ, ਮਰਾਸੀ ਦੇ ਹਵਾਲੇ ਹੁੰਦਾ ਸੀ, ਤੇ ਉਹ ਭੀ ਪੂਰੇ ਵਿਸ਼ਵਾਸ-ਪਾਤਰ ਹੁੰਦੇ ਸਨ। ਗੱਲ ਕੀ, ਪੰਜਾਬ ਉਸ ਜ਼ਮਾਨੇ ਵਿਚ ਅਸਲ ਪੰਜਾਬ ਸੀ, ਉਸ ਦਾ ਹਰ ਦਿਨ ਈਦ ਤੇ ਹਰ ਰਾਤ ਸ਼ਬਰਾਤ ਵਾਂਗ ਬੀਤਦੇ ਸਨ। ਉਨ੍ਹਾਂ ਦਿਨਾਂ ਵਰਗਾ ਭਾਂਗਲ-ਬਾਲ ਪੰਜਾਬ ਸ਼ਾਇਦ ਹੀ ਕਦੀ ਹੋ ਸੱਕੇ।

ਇਸ ਵਿਚ ਕੋਈ ਸ਼ੱਕ ਨਹੀਂ, ਕਿ ਜ਼ਮਾਨਾ ਬਦਲ ਗਿਆ ਤੇ ਦੁਨੀਆ ਹੋਰ ਦੀ ਹੋਰ ਹੋ ਗਈ ਹੈ, ਪੁਰਾਣਾ ਪੰਜਾਬ ਬਹੁਤ ਪਿਛੇ ਰਹਿ ਗਿਆ, ਬੇਸ਼ੁਮਾਰ ਨਵੀਆਂ ਚੀਜ਼ਾਂ ਪੈਦਾ ਹੋ ਰਹੀਆਂ ਦੂਰ ਦੁਰਾਡੇ ਸਫਰ ਆਸਾਨ ਹੋ ਗਏ, ਰੇਲਾਂ, ਮੋਟਰਾਂ, ਲਾਰੀਆਂ, ਹਵਾਈ ਜਹਾਜ਼, ਹਸਪਤਾਲ, ਤਾਰ ਘਰ ਡਾਕਖਾਨੇ, ਨਹਿਰਾਂ, ਸਕੂਲ, ਕਾਲਜ, ਛਾਪੇ ਖਾਨੇ, ਅਖਬਾਰਾਂ ਤੇ ਰੇਡੀਓ ਪੈਦਾ ਹੋ ਗਏ, ਕਾਲ, ਮਰੀ, ਮਲੇਰੀਆ, ਹੈਜ਼ਾ, ਮਾਤਾ ਆਦਿਕ ਵਬਾਵਾਂ ਦੀ ਰੋਕ ਥਾਮ ਕਾਫ਼ੀ ਹੋ ਗਈ। ਦੇਸ਼ ਦੀ ਆਬਾਦੀ ਭੀ ਕਈ ਗੁਣਾਂ ਵੱਧ ਚੁਕੀ ਹੈ, ਪੈਦਾਵਾਰ ਤੇ ਮਾਲੀਏ ਵਿਚ ਭੀ ਚੋਖੀ ਤਰੱਕੀ ਹੋ ਗਈ ਹੈ, ਪਰ ਐਨੀ ਅਦਲਾ ਬਦਲੀ ਦੇ ਬਾਵਜੂਦ ਮੈਨੂੰ ਪੰਜਾਬ ਦੇ ਬੁਨਿਆਦੀ ਸੁਭਾਓ ਵਿਚ ਕੋਈ ਉਚੇਰਾ ਵਟ ਸਟ ਨਜ਼ਰ ਨਹੀਂ ਆਇਆ। ਪੰਜਾਬ ਦੀਆਂ, ਕਈ ਪੀਹੜੀਆਂ ਲੰਘ ਜਾਣ ਤੇ ਭੀ ਉਸ ਦੀਆਂ ਕੁਦਰਤੀ ਸਿਫ਼ਤਾਂ-ਹਮਦਰਦੀ, ਸਿਠਾਪਣਾਪਨ, ਉਦਾਰਤਾ, ਮਿੱਠਾ ਬੋਲ ਤੇ ਸਭ ਤੋਂ ਵੱਧ ਕੇ ਸਾਫ ਸਾਫ ਕਹਿ ਦੇਣ ਦੀ ਦਲੇਰੀ-ਉਸੇ ਤਰ੍ਹਾਂ ਜੀਉਂਦੀਆਂ ਜਾਗਦੀਆਂ ਹਨ, ਪਿੰਡਾਂ ਵਿਚ ਸ਼ਰਾਰਤ ਤੇ ਸ਼ੈਤਾਨੀ ਨੂੰ ਅਜੇ ਭੀ ਥਾਂ ਨਹੀਂ ਮਿਲੀ। ਇਹ ਠੀਕ ਹੈ ਸ਼ਹਿਰਾਂ ਦੇ ਮੇਲ ਜੋਲ ਨਾਲ ਉਨ੍ਹਾਂ ਹੱਥ ਖੁਲ੍ਹਾ ਤੇ ਸਮੇਂ ਦਾ ਵਿਹਲ ਨਹੀਂ ਰਿਹਾ। ਪਰ ਇਸ ਦੀ ਤਹਿ ਥੱਲੇ ਆਰਥਿਕ ਸਵਾਲ ਹੈ ਅਤੇ ਆਸ ਹੈ, ਇਸ ਦਾ ਹੱਲ ਨਿਕਲ ਆਇਆ ਪੰਜਾਬੀ ਆਪਣੀਆਂ ਹਨੇਰੇ ਵਿਚ ਗੁਆਚੀਆਂ ਜ਼ੀਨਤਾਂ ਨੂੰ ਲੱਭ ਸਕੇਗਾ।"

( ਭੂਮਿਕਾ ਪੁਸਤਕ ਕੋਸ਼ਰ ਕਿਆਰੀ )

# ਨਾਮਧਾਰੀ ਸਪੋਰਟਸ ਕਲਬ ਜੰਮੂ



ਨਾਮਧਾਰੀ ਸਪੋਰਟਸ ਕਲੱਬ ਜੰਮੂ ਦੀ ਹਾਕੀ ਟੀਮ ੧੯੮੫ ਵਿਚ ੧੯ ਵਰ੍ਹਿਆਂ ਤਕ ਮੁਕਾਬਲਿਆਂ ਦੀ ਟਰਾਫੀ ਜਿਤਣ ਬਾਅਦ ਕੋਚ ਸ: ਦਾਤਾ ਦਾਤਾਰ ਸਿੰਘ (ਸੱਜਿਓਂ ਸਤਵੇਂ) ਨਾਲ।

ਤਿੰਨ ਕੁ ਵਰ੍ਹੇ ਪਹਿਲਾਂ ਨਾਮਧਾਰੀ ਸਪੋਰਟਸ ਕਲੱਬ ਜੰਮੂ ਦੀ ਸਥਾਪਨਾ ਕੀਤੀ ਗਈ ਸੀ ਅਤੇ ਉਸ ਦਿਨ ਤੋਂ ਲੈ ਕੇ ਅੱਜ ਤਕ ਜਿਹੜੀਆਂ ਸਫਲਤਾਵਾਂ ਨਾਮਧਾਰੀ ਸਪੋਰਟਸ ਕਲੱਬ ਜੰਮੂ ਨੇ ਅਰਜਿਤ ਕੀਤੀਆਂ ਹਨ, ਉਹ ਸਲਾਹੁਣ ਯੋਗ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਖੇਡਾਂ ਪ੍ਰਤੀ ਦਿਲਚਸਪੀ ਅਤੇ ਨਾਮਧਾਰੀ ਖਿਡਾਰੀਆਂ ਦੀਆਂ ਨੈਸ਼ਨਲ ਖੇਡਾਂ ਵਿਚ ਹਾਸਲ ਕੀਤੀਆਂ ਸਫਲਤਾਵਾਂ ਤੋਂ ਪ੍ਰੇਰਨਾ ਲੈ ਕੇ ਇਸ ਕਲੱਬ ਨੂੰ ਸਥਾਪਿਤ ਕਰਨ ਦਾ ਉਪਰਾਲਾ ਕੀਤਾ ਗਿਆ ਅਤੇ ਨਾਮਧਾਰੀ ਵਿਦਿਅਕ ਜਥਾ ਜੰਮੂ ਦੇ ਸਰਗਰਮ ਸਹਿਯੋਗ ਨਾਲ ਇਸ ਯਤਨ ਨੂੰ ਕਾਰਜ ਰੂਪ ਦੇਣ ਵਿਚ ਬਹੁਤ ਸਹਾਇਤਾ ਮਿਲੀ। ਨਾਮਧਾਰੀ ਸੰਗਤ ਜੰਮੂ ਨੇ ਇਸ ਕਾਰਜ ਨੂੰ ਸਿਰੇ ਚਾੜ੍ਹਨ ਲਈ ਮਨ ਅਤੇ ਧਨ ਦੋਹਾਂ ਪਖੋਂ ਬਹੁਤ ਸਹਿਯੋਗ ਦਿਤਾ ਹੈ। ਇਸਦੇ ਫਲਸਰੂਪ ਉਤਸ਼ਾਹਿਤ ਨਾਮਧਾਰੀ ਖਿਡਾਰੀਆਂ ਨੇ ਰਾਜ ਅਤੇ ਕੌਮਾਂਤਰੀ ਪੱਧਰ ਦੀਆਂ ਕਈ ਜਿੱਤਾਂ ਹਾਸਿਲ ਕੀਤੀਆਂ ਹਨ।

ਨਾਮਧਾਰੀ ਸਪੋਰਟਸ ਕਲੱਬ ਜੰਮੂ ਦੀ ਜਿਮਨਾਸਟਿਕ ਟੀਮ ਜੋ ਕਿ ਜੰਮੂ-ਕਸ਼ਮੀਰ ਰਾਜ ਦੀ ਪ੍ਰਤੀਨਿਧਤਾ ਕਰਦੀ ਹੈ ਨੇ ਕਰਨਾਲ ਵਿਖੇ (੮੫ ਅਕਤੂਬਰ ਵਿਚ) ਹੋਈ। 'ਉੱਤਰ ਖੇਤਰੀ ਜੂਨੀਅਰ ਜਿਮਨਾਸਟਿਕ ਚੈਂਪੀਅਨਸ਼ਿਪ ਵਿਚ ਦੋ ਗੋਲਡ ਮੈਡਲ ਪ੍ਰਾਪਤ ਕੀਤੇ ਅਤੇ ਜੰਮੂ-ਕਸ਼ਮੀਰ ਰਾਜ ਨੂੰ ਕੌਮਾਂਤਰੀ ਜਿਮਨਾਸਟਿਕ ਮੁਕਾਬਲਿਆਂ ਵਿਚ ਪਹਿਲੀ ਵਾਰੀ ਕੋਈ ਤਮਗਾ ਹਾਸਿਲ ਕਰਨ ਦਾ ਮਾਣ ਦੁਆਇਆ। ਇਹਨਾਂ ਖਿਡਾਰੀਆਂ ਦੇ ਨਾਮ ਹਨ—

੧. ਬਲਵਿੰਦਰ ਸਿੰਘ ਸਪੁੱਤਰ ਸੰਤ ਤਾਰਾ ਸਿੰਘ ਜੀ ਹੋਰੀਜ਼ੋਂਟਲ ਬਾਰ।



ਬਲਵਿੰਦਰ ਸਿੰਘ ਸਾਲ ੧੯੮੫ ਦਾ ਸਰਬੋਤਮ ਜਿਮਨਾਸਟ

# ਪ੍ਰਤਿਭਾਸ਼ੀਲ ਜਿਮਨਾਸਟ



ਤਜਿੰਦਰ ਸਿੰਘ ੧੯੮੫-੮੬ ਦਾ ਸਰਬੋਤਮ ਸਕੂਲੀ ਜਿਮਨਾਸਟ

੨. ਤਜਿੰਦਰ ਸਿੰਘ ਸਪੁੱਤਰ ਸੰਤ ਤਾਰਾ ਸਿੰਘ ਜੀ ਪੈਰਾਲੈਲ ਬਾਰ।

੧੯੮੬ ਦੀਆਂ ਸਕੂਲ ਨੈਸ਼ਨਲ ਖੇਡਾਂ (ਦਿੱਲੀ) ਵਿਚ ਇਕ ਚਾਂਦੀ ਦਾ ਅਤੇ ਇਕ ਕਾਂਸੇ ਦਾ ਤਮਗਾ ਵੀ ਇਸੇ ਕਲੱਬ ਦੇ ਜਿਮਨਾਸਟਾਂ ਨੇ ਹੀ ਜਿੱਤਿਆ, ਇਹ ਹਨ :—

੧. ਸੁਰਿੰਦਰ ਪਾਲ ਸਿੰਘ ਸਪੁੱਤਰ ਸੰਤ ਬਖਸ਼ੀਸ਼ ਸਿੰਘ (ਚਾਂਦੀ) ਪੈਰਾਲੈਲ ਬਾਰ।

੨. ਤਜਿੰਦਰ ਸਿੰਘ ਸਪੁੱਤਰ ਸੰਤ ਤਾਰਾ ਸਿੰਘ (ਕਾਂਸਾ) ਪੈਰਾਲੈਲ ਬਾਰ

ਬੀਤੇ ਕਈ ਵਰ੍ਹਿਆਂ ਤੋਂ ਇਸੇ ਕਲੱਬ ਦੇ ਜਿਮਨਾਸਟ ਜੰਮੂ-ਕਸ਼ਮੀਰ ਰਾਜ ਦੇ ਸਰਵੋਤਮ ਜਿਮਨਾਸਟ ਦਾ ਖਿਤਾਬ ਜਿੱਤ ਰਹੇ ਹਨ। ਇਹਨਾਂ ਵਿਚੋਂ ਬਲਵਿੰਦਰ ਸਿੰਘ ਅਤੇ ਸੁਰਿੰਦਰ ਪਾਲ ਸਿੰਘ ਵਿਸ਼ੇਸ਼ ਹਨ। ਹਰ ਕੌਮਾਂਤਰੀ ਮੁਕਾਬਲੇ ਵਿਚ ਇਸੇ ਕਲੱਬ ਦੀ ਜਿਮਨਾਸਟਿਕ ਟੀਮ ਹੀ ਰਾਜ ਦੀ ਪ੍ਰਤੀਨਿਧਤਾ ਕਰਦੀ ਹੈ। ਇਹਨਾਂ ਵਿਚੋਂ ਹੇਠ ਲਿਖੇ ਖਿਡਾਰੀ ਮੁਖ ਹਨ :—

੧. ਸੁਰਿੰਦਰ ਪਾਲ ਸਿੰਘ ਸਪੁੱਤਰ ਸੰਤ ਬਖਸ਼ੀਸ਼ ਸਿੰਘ ਜੀ,

੨. ਬਲਵਿੰਦਰ ਸਿੰਘ ਸਪੁੱਤਰ ਸੰਤ ਤਾਰਾ ਸਿੰਘ ਜੀ,

੩. ਤਜਿੰਦਰ ਸਿੰਘ ਸਪੁੱਤਰ ਸੰਤ ਤਾਰਾ ਸਿੰਘ ਜੀ,

੪. ਹਰਵਿੰਦਰ ਸਿੰਘ ਸਪੁੱਤਰ ਸੰਤ ਗੁਰਦੇਵ ਸਿੰਘ ਜੀ,

੫. ਜਤਿੰਦਰ ਪਾਲ ਸਿੰਘ ਸਪੁੱਤਰ ਸੰਤ ਨਿਰਮਲ ਸਿੰਘ ਜੀ "ਮਹਾਰਾਂਵਾਲੇ",

੬. ਮਨਿੰਦਰ ਸਿੰਘ ਸਪੁੱਤਰ ਸੰਤ ਤਰਲੋਕ ਸਿੰਘ ਜੀ।

ਇਸ ਤੋਂ ਇਲਾਵਾ ਤਜਿੰਦਰ ਸਿੰਘ ਨੇ ਪੰਜਾਬ ਰਾਜ ਦੀ ਨੁਮਾਇੰਦਗੀ ਪਹਿਲੀਆਂ ਮਿੰਨੀ ਨੈਸ਼ਨਲ ਖੇਡਾਂ (ਦਿੱਲੀ) ਵਿਚ ਕੀਤੀ ਸੀ ਅਤੇ ਗੋਲਡ ਮੈਡਲ ਹਾਸਲ ਕੀਤਾ ਸੀ।

ਇਹ ਖਿਡਾਰੀ ਰਿਟਾਇਰਡ ਕੈਪਟਨ ਵਰਿਆਮ ਸਿੰਘ ਅਤੇ ਕਮਲ ਕੁਮਾਰ ਐਨ.ਆਈ.ਐਸ. ਜਿਹੇ ਤਜਰਬੇਕਾਰ ਅਤੇ ਕੁਆਲੀਫਾਈਡ ਕੋਚਾਂ ਦੇ ਸੁਯੋਗ ਨਿਰਦੇਸ਼ਨ ਹੇਠ ਪ੍ਰੈਕਟਿਸ ਕਰਦੇ ਹਨ।

ਨਾਮਧਾਰੀ ਸਪੋਰਟਸ ਕਲੱਬ ਜੰਮੂ ਦੀ ਹਾਕੀ ਟੀਮ ਆਪਣੇ ਜਨਮ ਤੋਂ ਹੀ ਕਈ ਸਫਲਤਾਵਾਂ ਦਰਜ ਕਰ ਚੁਕੀ ਹੈ। ਇਹ ਤਾਂ ਇਕ ਪ੍ਰੇਰਨਾ ਹੀ ਸੀ ਜਿਸ ਨੇ ਇਹਨਾਂ ਖਿਡਾਰੀਆਂ ਨੂੰ ਪ੍ਰੇਰਿਤ ਕੀਤਾ। ਨਿਰਸੰਦੇਹ ਇਸ ਪ੍ਰੇਰਨਾ ਦੇ ਸਰੋਤ ਸਤਿਗੁਰੂ ਜੀ ਹੀ ਹਨ।

ਆਪਣੀ ਸਥਾਪਨਾ ਦੇ ਪਹਿਲੇ ਵਰ੍ਹੇ ਹੀ ਇਸ ਕਲੱਬ ਨੇ ਜੰਮੂ-ਕਸ਼ਮੀਰ ਰਾਜ ਜੂਨੀਅਰ ਹਾਕੀ ਚੈਂਪੀਅਨਸ਼ਿਪ ਜਿੱਤੀ। ਅਤੇ ਇਸ ਵਰ੍ਹੇ (੧੯੮੫-੮੬) ਵਿਚ ਉਨੀ ਸਾਲ ਤਕ ਦੇ ਮੁਕਾਬਲਿਆਂ ਦੀ ਟਰਾਫੀ ਜਿੱਤ ਕੇ ਇਹਨਾਂ ਖਿਡਾਰੀਆਂ ਨੇ

ਅਪਣੀ ਸਰੇਸ਼ਟਤਾ ਦੀ ਮੋਹਰ ਲਗਾ ਦਿੱਤੀ। ਨੈਸ਼ਨਲ ਕੋਚ ਸ: ਦਾਤਾ ਦਾਤਾਰ ਸਿੰਘ ਦੀ ਸੁਯੋਗ ਕੋਚਿੰਗ ਨੇ ਇਹਨਾਂ ਖਿਡਾਰੀਆਂ ਦੀ ਖੇਡ ਨੂੰ ਹੋਰ ਵੀ ਨਿਖਾਰ ਦਿਤਾ ਹੈ। ਅੱਜ ਇਸ ਟੀਮ ਦੇ ਤਕਰੀਬਨ ਸਾਰੇ ੧੧ ਖਿਡਾਰੀ ਅਪਣੀ-ਅਪਣੀ ਉਮਰ ਦੇ ਕੌਮਾਂਤਰੀ ਹਾਕੀ ਮੁਕਾਬਲਿਆਂ ਵਿਚ ਰਾਜ ਦੀ ਪ੍ਰਤੀਨਿਧਤਾ ਕਰਦੇ ਹਨ। ਉਮਰ ਨਿੱਕੀ ਹੋਣ ਦੇ ਬਾਵਜੂਦ ਇਹ ਖਿਡਾਰੀ ਅਪਣੇ ਕੋਚ ਦੇ ਸੁਯੋਗ ਨਿਰਦੇਸ਼ਨ ਵਿਚ ਰਾਜ ਦੀ ਚੰਗੀ ਤੋਂ ਚੰਗੀ ਟੀਮ ਦੇ ਦੰਦ ਖੱਟੇ ਕਰਨ ਦੀ ਯੋਗਤਾ ਰਖਦੇ ਹਨ। ਇਹਨਾਂ ਵਿਚੋਂ ਹੇਠ ਲਿਖੇ ਖਿਡਾਰੀ ਵਿਸ਼ੇਸ਼ ਹਨ।

੧. ਸੁਖਦੇਵ ਸਿੰਘ ਸਪੁੱਤਰ ਸਵਰਗੀ ਸੰਤ ਪ੍ਰੀਤਮ ਸਿੰਘ ਜੀ।

੨. ਹਰਜਿੰਦਰ ਸਿੰਘ ਸਪੁੱਤਰ ਸੰਤ ਕੁਲਦੀਪ ਸਿੰਘ ਜੀ।

੩. ਹਰਵਿੰਦਰ ਸਿੰਘ ਸਪੁੱਤਰ ਸੰਤ ਸਰਦਾਰ ਸਿੰਘ ਜੀ।

੪. ਜੋਗਾ ਸਿੰਘ ਸਪੁੱਤਰ ਸੰਤ ਕਰਮ ਸਿੰਘ ਜੀ।

ਹਾਲਾਂ ਕਿ ਆਰਥਿਕ ਪੱਖੋਂ ਕਲੱਬ ਨੂੰ ਕਈ ਔਕੜਾਂ ਪੇਸ਼ ਆਉਂਦੀਆਂ ਹਨ, ਪਰ ਫੇਰ ਵੀ ਇਹ ਯੁਵਾ ਨਾਮਧਾਰੀ ਖਿਡਾਰੀ ਵਿਦਿਅਕ ਜੱਥਾ ਜੰਮੂ ਦੇ ਸਹਿਯੋਗ ਨਾਲ ਅਗੇ ਵਧਦੇ ਜਾ ਰਹੇ ਹਨ ਅਤੇ ਆਸ਼ਾ ਹੈ ਕਿ ਕਲੱਬ ਆਉਂਦੇ ਵਰ੍ਹਿਆਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਸ਼ੀਰਵਾਦ ਸਦਕਾ ਹੋਰ ਵੀ ਕਈ ਨਵੀਆਂ ਉਚਾਈਆਂ ਛੂਏਗਾ।

—ਰਤਨ ਸਿੰਘ, ਜੰਮੂ ਤਵੀ

---

## ਸਤਿਗੁਰੂ ਪ੍ਰਤਾਪ ਸਿੰਘ ਜੀ

(ਸਫਾ ੧੯ ਦੀ ਬਾਕੀ)

ਸਾਦਾ ਪੈਦਾ ਹੋਣਾ ਸ਼ੁਰੂ ਹੋ ਗਿਆ ਸੀ। (ਇਹ ਸਾਰਾ ਵਿਸ਼ਲੇਸ਼ਣ ਮੈਂ ਬਾਦ ਵਿਚ ਪੱਕੀ ਉਮਰੇ ਕਰਦਾ ਰਿਹਾ ਹਾਂ ਜਦੋਂ ਜਦੋਂ ਮੈਂ ਇਸ ਘਟਨਾ ਬਾਰੇ ਸੋਚਦਾ ਰਿਹਾ ਹਾਂ)। ਦੂਜੇ ਬੰਨੇ ਸਤਿਗੁਰਾਂ ਪ੍ਰਤੀ ਦੀ ਮੇਰੇ ਮਨ ਵਿਚ ਤੀਂਗੜੀ ਸ਼ਰਧਾ ਸੀ। ਮੈਂ ਨਾਮ ਦੀ ਸਿਖਿਆ ਹੋਇਆ ਸੀ। ਸੰਤਾਂ ਦੀ ਸੇਵਾ ਵੀ ਪੂਰੀ ਸ਼ਰਧਾ ਨਾਲ ਕਰਦਾ ਸਾਂ। ਉਸ ਵੇਲੇ ਇਹ ਦੋਵੇਂ ਰਹੁਜਾਨ, ਦੋਵੇਂ ਰੌਂਅ, ਇਕ ਸ਼ੰਕਾ ਤੇ ਸ਼ਰਾਰਤ ਵਾਲੀ ਅਤੇ ਦੂਜੀ ਸਤਿਗੁਰਾਂ ਪ੍ਰਤੀ ਸ਼ਰਧਾ ਵਾਲੀ, ਇਹ ਦੋਵੇਂ ਰਹੁਜਾਨ ਤੇ ਰੌਂਅ ਮੇਰੇ ਅੰਦਰ ਇਕ ਦੂਜੀ ਨੂੰ ਕਟਿਆਂ ਤੋਂ ਬਗੈਰ ਇਕ ਦੂਜੀ ਦੇ ਨਾਲ ਨਾਲ ਚਲ ਰਹੀਆਂ ਸਨ।

ਜਦੋਂ ਅਸੀਂ ਏਸ ਤਰ੍ਹਾਂ ਸਾਰੇ ਖੜੋਤੇ ਹੋਏ ਸਾਂ ਅਤੇ ਸਤਿਗੁਰੂ ਆ ਰਹੇ ਸਨ ਤਾਂ ਆਪ ਮੁਹਾਰੀਆਂ ਉਡਾਰੀਆਂ ਮਾਰਨ ਵਾਲੇ ਮੇਰੇ ਸ਼ੈਤਾਨ ਦਿਮਾਗ ਵਿਚ ਅਚਾਨਕ ਇਹ ਗੱਲ ਫੁਰੀ ਕਿ ਸਾਰੇ ਲੋਕ ਆਖਦੇ ਹਨ ਕਿ ਸਤਿਗੁਰੂ ਜਾਣੀ ਜਾਣ ਹੈ। ਮੈਂ ਇਨ੍ਹਾਂ ਨੂੰ ਜਾਣੀਜਾਣ ਉਸ ਹਾਲਤ ਵਿਚ ਮੰਨਾਂਗਾ ਜੇ ਅੱਜ ਉਹ ਇਥੇ ਮੇਰੇ ਕੋਲ ਆਕੇ ਮੈਨੂੰ ਬੁਲਾਉਣ ਤੇ ਗੱਲ ਕਰਨ।

ਸਤਿਗੁਰ ਅਪਣੇ ਮਤੇ ਵਿਚ ਇਧਰ ਨੂੰ ਤੁਰੇ ਆ ਰਹੇ ਸਨ, ਲੋਕ ਖੜੋਤੇ ਹੋਏ ਸਨ। ਮੈਂ ਆਪਣੀ ਧਾਰੀ ਗੱਲ ਤੇ ਧਿਆਨ ਲਾਇਆ ਹੋਇਆ ਸੀ। ਜਦੋਂ ਸਤਿਗੁਰ ਨੇੜੇ ਆ ਗਏ ਤਾਂ ਇਕੱਠੇ ਹੋਏ ਲੋਕ, ਜਿਹੜੇ ਚੌਕ ਦੇ ਵਿਚ ਪਾਸੇ ਖਲੋਤੇ ਹੋਏ ਸਨ ਅਤੇ ਜਿਹੜੇ ਕੋਈ ਕਦਮ ਕੁ ਸਤਿਗੁਰਾਂ ਵਾਲੇ ਪਾਸੇ ਸਨ, ਉਹ ਸਤਿਗੁਰਾਂ ਨੂੰ ਮਾਣ ਦੇਣ ਵਾਸਤੇ ਤੁਰਦੇ ਤੁਰਦੇ ਅੱਗੇ ਵਧਣ ਲੱਗੇ। ਅਸੀਂ ਸਾਰੇ ਮੰਡੀ ਗਲੀ ਦੇ ਵਿਚਕਾਰ ਖਲੋਤੇ ਸਾਂ। ਸਤਿਗੁਰ ਬੰਦਿਆਂ ਦੇ ਲਾਂਘੇ ਦੀ ਅਪਣੇ ਨਾਲ ਦੇ ਸਿੰਘ ਤੋਂ ਅਗੇ ਵਧ ਕੇ ਧਾਹ ਧਾਹ ਮੇਰੇ ਕੋਲ ਆ ਗਏ ਤੇ ਆਖਣ ਲੱਗੇ, "ਓਹ ਕਾਕਾ, ਜਾ, ਰਾਗੀ ਸਿੰਘ ਠਹਿਰ ਤੇ ਅਰਦਾਸ ਕਰਨ ਗਏ ਹੋਏ ਹਨ, ਉਹਨਾਂ ਨੂੰ ਛੇਤੀ ਸੱਦ ਕੇ ਲਿਆ।"

ਬਸ ਫੇਰ ਕੀ ਸੀ, ਮੇਰੇ ਵਿਚ ਕੋਈ ਬਿਜਲੀ ਦੀ ਤਾਰ ਫਿਰ ਗਈ ਤੇ ਮੈਂ ਪਾਣੀ ਹੋ ਗਿਆ।

ਇਹ ਘਟਨਾ ਮੇਰੇ ਦਿਲ ਉਤੇ ਡੂੰਘੀ ਅਤੇ ਸਪਸ਼ਟ ਤੌਰ ਤੇ ਉਕਰੀ ਗਈ। ਓਦੋਂ ੧੯੨੯-੩੦ ਸੀ ਤੇ ਹੁਣ ੧੯੭੬ ਹੈ। ਪਰ ਮੈਨੂੰ ਇਉਂ ਜਾਪਦਾ ਹੈ ਕਿ ਜਿਵੇਂ ਪਿਛਲੇ ਸਾਲ ਹੀ ਵਾਪਰੀ ਹੋਵੇ।

ਓਦੋਂ ਤੋਂ ਲੈ ਕੇ ਖਾਸ ਤੌਰ ਤੇ ਪੱਕੀ ਉਮਰ ਤੋਂ ਲੈਕੇ ਇਸ ਘਟਨਾ ਦਾ ਜਵਾਬ ਸਾਇੰਸ ਅਤੇ ਮਾਦਾਵਾਦ ਵਿਚੋਂ ਲਭਦਾ ਰਿਹਾ ਹਾਂ। ਪਰ ਲਭਾ ਨਹੀਂ। ਰਾਗੀਆਂ ਨੂੰ ਸਨੇਹਾ ਘਲਣ ਵਾਸਤੇ ਸਤਿਗੁਰਾਂ ਕੋਲ ਅਪਣੇ ਕੀਹ ਸੇਵਾਦਾਰ ਸਨ। ਇਸ ਤੋਂ ਇਲਾਵਾ ਪਿੰਡ ਦੇ ਪੰਜਾਹ ਪਚਵੰਜਾ ਲੋਕ ਚੌਕ ਉਤੇ ਖਲੋਤੇ ਸਨ ਜਿਹੜੇ ਸਤਿਗੁਰਾਂ ਦਾ ਕੋਈ ਹੁਕਮ ਮੰਨ ਕੇ ਉਹਨਾਂ ਦੀ ਖੁਸ਼ੀ ਲੈਣ ਵਾਸਤੇ ਖਾਹਸ਼ਮੰਦ ਸਨ, ਅਤੇ ਉਹਨਾਂ ਹੀ ਲੋਕਾਂ ਵਿਚ ਮੇਰੇ ਤੋਂ ਵੱਡੇ ਭਰਾ ਵੀ ਖਲੋਤੇ ਸਨ ਜਿਨ੍ਹਾਂ ਨੂੰ ਸਤਿਗੁਰ ਚੰਗੀ ਤਰ੍ਹਾਂ ਜਾਣਦੇ ਵੀ ਸਨ, ਪਰ ਉਹਨਾਂ ਨੇ ਮੁੰਡਿਆਂ ਵਿਚ ਖੜੇ ਹੋਏ ਮੈਨੂੰ ਉਚੇਚਾ ਆਖਿਆ। ਇਹ ਚਮਤਕਾਰ ਸੀ ਤੇ ਸਾਇੰਸ ਤੇ ਪ੍ਰਕਿਰਤੀਵਾਦ ਕੋਲ ਇਸ ਦਾ ਕੋਈ ਜਵਾਬ ਨਹੀਂ।

ਪਾਲ ਸਿੰਘ ਐਡੀਟਰ 'ਪੰਜਾਬੀ ਕੌਮ'
ਪਿੰਡ ਜੇਠੂ ਨੰਗਲ, ਰਾਹੀਆ ਮਜੀਠਾ
ਜ਼ਿਲਾ ਅੰਮ੍ਰਿਤਸਰ

# ਬੈਂਕੌਕ ਵਿਚ ਕਵੀ ਮੰਡਲੀ

ਇਸ ਵਾਰ ਇਹ ਨਵਾਂ ਅਨੁਭਵ ਸੀ ਕਿ ਥਾਈਲੈਂਡ ਦੀ ਰਾਜਧਾਨੀ ਬੈਂਕੌਕ ਵਿਚ ਸ੍ਰੀ ਸਤਿਗੁਰੂ ਜੀ ਤੋਂ ਵੱਖਰਿਆਂ ਜਾਣ ਦਾ ਅਵਸਰ ਮਿਲਿਆ। ਸ੍ਰੀ ਸਤਿਗੁਰੂ ਜੀ ਦੀ ਵਿਸ਼ੇਸ਼ ਆਗਿਆ ਦੁਆਰਾ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਗਿਆਰਾਂ ਕਵੀਆਂ, ਦੋ ਸਾਥੀਆਂ ਤੇ ਇਕ ਹੋਰ ਨੌਜਵਾਨ ਨੇ ਸ੍ਰੀ ਪ੍ਰੀਤਮ ਸਿੰਘ ਕਵੀ ਦੀ ਅਗਵਾਈ ਵਿਚ ਬੈਂਕੌਕ ਯਾਤਰਾ ਕੀਤੀ।

ਬੈਂਕੌਕ ਵਿਚ ਕੋਈ ਸੂਚਨਾ ਨਾ ਮਿਲਣ ਸਦਕਾ ਸੁਆਗਤ ਵਾਲੀ ਗੱਲ ਤਾਂ ਉਕਾ ਹੀ ਨਾ ਹੋਈ। ਉਲਟਾ ਭਾਸ਼ਾ ਸਮੱਸਿਆ ਨੇ ਤਾਂ ਥਾਂ ਸਿਰ ਪਹੁੰਚ ਪਾਣਾ ਵੀ ਦੁਸ਼ਵਾਰ ਬਣਾ ਦਿਤਾ। ਟੈਲੀਫੋਨ ਤੇ ਖਿੰਡ ਕੀਤੀ ਗਈ ਤੇ ਨਾਮਧਾਰੀ ਧਰਮਸਾਲਾ ਥੌਨਬੁਰੀ ਦੇ ਸਤਿਗੁਰੂ ਸਥਾਪਤ ਮੁਖੀ ਸੰਤ ਬੇਅੰਤ ਸਿੰਘ ਆਏ ਤੇ ਸਾਨੂੰ ਆਪਣੇ ਪਾਸ ਲੈ ਗਏ।

ਕੁਝ ਗੱਲਾਂ ਅਸਾਂ ਪਹਿਲੇ ਹੀ ਤੈ ਕਰ ਲਈਆਂ ਸਨ: ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸ਼ਾਮੀਂ ਨਾਮ ਸਿਮਰਨ ਅਤੇ ਕੀਰਤਨ। ਅਤੇ ਮਾਇਆ ਸਭੋ ਭੰਡਾਰ ਵਿਚ। ਅੰਦਰੂਨ ਸਕੱਤਰੀ ਦੇ ਇਨਚਾਰਜ ਸੰਤ ਵਰਿਆਮੀ ਸਪੁਤ੍ਰ ਸੰਤ ਜਾਪੂ ਸਿੰਘ ਕਿਸਾਨ, ਪ੍ਰਬੰਧ ਯੋਜਨਾ ਦੇ ਮੁਖੀ ਸ੍ਰੀ ਸੰਤੋਖ ਸਿੰਘ ਸਾਜਨ, ਖਜ਼ਾਨੇ ਨਾਲ ਸਬੰਧਤ ਸ੍ਰੀ ਬਲਬੀਰ ਸਿੰਘ ਖਿਲੌ ਤੇ ਸ੍ਰੀ ਹਰਭਜਨ ਸਿੰਘ ਪਰਵਾਨਾ। ਹੋਰ ਕਵੀ ਸਨ ਸਨ: ਸ੍ਰੀ ਕੇਹਰ ਸਿੰਘ ਮਸਤਾਨੀ, ਸ੍ਰੀ ਗੁਰਦਿਆਲ ਸਿੰਘ ਪ੍ਰੀਤ, ਸ੍ਰੀ ਦਰਸ਼ਨ ਸਿੰਘ ਖਾਰਾ, ਸ੍ਰੀ ਗੁਰਮੇਲ ਸਿੰਘ ਹੰਸ, ਸ੍ਰੀ ਜਗਿੰਦਰ ਸਿੰਘ ਮੁਕਤਾ, ਸ੍ਰੀ ਹਰਭਜਨ ਸਿੰਘ ਰਾਜਾ, ਦੋ ਹੋਰ ਨਾਲ ਮਿਲ ਗਏ: ਸ੍ਰੀ ਸ੍ਰੀ ਗੁਰਚਰਨ ਸਿੰਘ ਚੀਨ, ਤੇ ਸ੍ਰੀ ਗੁਰਦੇਵ ਸਿੰਘ ਨੇਕੀ।

ਏਨੀ ਜਲਦੀ ਪ੍ਰਾਹੁਣਚਾਰੀ ਸਾਡੇ ਬਿਨਾ ਸੂਚਨਾ ਤੋਂ ਥਾਈਲੈਂਡ ਜਾ ਵੜੀ। ਨਾਮਧਾਰੀ ਧਰਮਸਾਲਾ ਵਿਚ ਨਿਵਾਸ ਦੀ ਸੂਚਨਾ ਸਾਧ ਸੰਗਤ ਦੇ ਮੁਖੀ, ਸੇਠ ਪਿਆਰਾ ਸਿੰਘ, ਸੇਠ ਹਰ-ਮਹਿੰਦਰ ਸਿੰਘ ਚਾਵਲਾ, ਗਿਆਨੀ ਹਰਬੰਸ ਸਿੰਘ, ਸੇਠ ਤ੍ਰਲੋਕ ਸਿੰਘ ਜੀ, ਆਦਿ ਨੂੰ ਮਿਲੀ ਤੇ ਸਾਧ ਸੰਗਤ ਦੇ ਸਕੱਤਰ ਸ੍ਰੀ ਮਾਨ ਸੰਤ ਨਰਾਇਣ ਸਿੰਘ ਨਰੂਲਾ ਨੇ ਸ੍ਰੀ ਸਤਿਗੁਰੂ ਜੀ ਦੇ ਲਾਡਲੇ ਕਵੀਆਂ ਨੂੰ ਸਾਧ ਸੰਗਤ ਨਾਲ ਜਾਣ ਪਛਾਣ ਦੇ ਪ੍ਰੋਗਰਾਮ ਬਣਾ ਦਿਤੇ। ੧੯ ਜਨਵਰੀ ਤੋਂ ੭ ਫਰਵਰੀ ਤਕ ਐਸੇ ਗੁੰਦਵੇਂ ਪ੍ਰੋਗਰਾਮ ਬਣ ਗਏ ਕਿ ਫਾਲਤੂ ਵਿਹਲ ਹੋਣ ਦਾ ਅਵਸਰ ਹੀ ਨ ਮਿਲਿਆ। ਸਵੇਰੇ ਵਾਰ ਦਾ ਕੀਰਤਨ ਕਿਤੇ, ਨਾਸ਼ਤਾ ਕਿਤੇ, ਦੁਪਹਿਰ ਦਾ ਲੰਗਰ ਕਿਤੇ, ਨਾਮਸਿਮਰਨ ਤੇ ਦੀਵਾਨ ਕਿਸੇ ਹੋਰ ਥਾਂ, ਜਿਨ੍ਹਾਂ ਬੈਂਕੌਕ ਵਾਸੀਆਂ ਨੇ ਕਵੀ ਸਭੇ ਲਈ ਸਤਿਕਾਰ, ਪਿਆਰ, ਸੇਵਾ ਦੇ ਨਾਲ ਨਾਲ ਮਾਇਆ ਬਸਤਰਾਂ ਦੀ ਵੀ ਵਰਖਾ ਕਰ ਰਖੀ।

ਸੰਤ ਨਰਾਇਣ ਸਿੰਘ ਨਰੂਲਾ, ਗਿਆਨੀ ਹਰਬੰਸ ਸਿੰਘ, ਸੇਠ ਹਰਮਹਿੰਦਰ ਸਿੰਘ, ਸੇਠ ਪਿਆਰਾ ਸਿੰਘ, ਸੇਠ ਵਿਜਿੰਦਰ ਸਿੰਘ, ਸੰਤ ਗੁਰਬਖਸ਼ ਸਿੰਘ ਹੀਰ, ਸੰਤ ਗੁਰਜੀਤ ਸਿੰਘ ਗਾਂਧੀ ਨਗਰ, ਸ. ਸਾਧੂ ਸਿੰਘ, ਸ. ਜਗਜੀਤ ਸਿੰਘ ਆਜ਼ਾਦ, ਸ. ਇੰਦਰ ਦਮਨ ਸਿੰਘ, ਸੰਤ ਕਰਤਾਰ ਸਿੰਘ ਸ਼ਾਹਬਾਜ਼ ਪੁਰੀ, ਸੇਠ ਅਵਤਾਰ ਸਿੰਘ ਸਚਦੇਵ, ਸੰਤ ਭਾਗ ਸਿੰਘ ਚਾਵਲਾ, ਬੀਬੀ ਮਹਿੰਦਰ ਕੌਰ ਸੇਠੀ, ਸੇਠ ਹਰਭਜਨ ਸਿੰਘ ਕੋਮਲ, ਸੰਤ ਸਰਦੂਲ ਸਿੰਘ, ਸੇਠ ਮੰਗਲ ਸਿੰਘ ਮੰਡੀ, ਸ. ਪ੍ਰੀਤਮ ਸਿੰਘ ਮੰਡੀ, ਸੇਠ ਗਜਿੰਦਰ ਸਿੰਘ, ਸੇਠ ਜਗਦੀਸ਼ ਸਿੰਘ ਨਰੂਲਾ, ਸੰਤ ਰਤਨ ਸਿੰਘ, ਸੰਤ ਪ੍ਰੀਤਮ ਸਿੰਘ ਮਲਹੋਤਰਾ, ਸ. ਬਚਿਤਰ ਸੇਠੀ, ਸ. ਨਿਰੰਕਾਰ ਸਿੰਘ ਸੇਠੀ, ਸ. ਕੁਲਜੀਤ ਸਿੰਘ ਗੰਭੀਰ, ਸ. ਮਹਿੰਦਰ ਸਿੰਘ ਮਨੋਚਾ, ਸ. ਜਗਜੀਤ ਸਿੰਘ ਮਾਟਾ, ਸ. ਮਨਜੀਤ ਸਿੰਘ ਮਨਚੰਦਾ, ਮਾਤਾ ਕਰਤਾਰ ਕੌਰ ਮਦਨ ਸਿੰਘ ਖੁਰਾਣਾ, ਸ. ਸੰਤਾ ਸਿੰਘ ਟਾਈ ਸਿਲਕ ਵਾਲੇ, ਸ. ਰਣਜੀਤ ਖੰਡਪੁਰੀ, ਸੇਠ ਸੁਤੰਮ੍ਰਿਤ ਸਿੰਘ, ਸੇਠ ਗੁਰਦੀਪ ਸਿੰਘ, ਸੇਠ ਧਰਮ ਸਿੰਘ, ਸੇਠ ਤਰਲੋਕ ਸਿੰਘ, ਸੇਠ ਬਖਸ਼ੀਸ਼ ਸਿੰਘ, ਗਿਆਨੀ ਸੰਤੋਖ ਸਿੰਘ ਜੀ ਫਾਨੀਜੀਵ ਆਦਿ ਹੋਰ ਅਨੇਕਾਂ ਸੱਜਣਾਂ ਨੇ ਜਲਪਾਨ ਪ੍ਰਸ਼ਾਦ ਤੇ ਮਾਇਆ ਬਸਤਰਾਂ ਨਾਲ ਕਵੀ ਸਭੇ ਨੂੰ ਸਨਮਾਨਤ ਕੀਤਾ।

ਥੋਨਬੁਰੀ ਵਿਚ ਨਿਰੰਤਰ ਵਰਨੀ ਚਲਦੀ ਹੈ ਜਿਸਦਾ ਹਰ ਪਰਕਾਰ ਦਾ ਖਰਚਾ ਸੇਠ ਤਰਲੋਕ ਸਿੰਘ ਜੀ, ਸੇਠ ਇੰਦਰ ਸਿੰਘ ਸਚਦੇਵ, ਸੇਠ ਹਰਭਜਨ ਸਿੰਘ ਕੋਮਲ ਅਤੇ ਸੇਠ ਪਿਆਰਾ ਸਿੰਘ ਜੀ ਪ੍ਰਬੰਧ ਕਰਦੇ ਹਨ ਸੇਠ ਵਿਜਿੰਦਰ ਸਿੰਘ, ਸੰਤ ਮਹਿੰਦਰ ਸਿੰਘ ਅਮ੍ਰਿਤਸਰੀ ਸੰਤ ਆਤਮ ਸਿੰਘ ਗੁਲਾਟੀ, ਸ.

ਅਵਤਾਰ ਸਿੰਘ, ਸੰਤ ਹਰੀ ਸਿੰਘ, ਸੰਤ ਰਾਮ ਨਰੈਣ ਸਿੰਘ, ਅਤੇ ਸੰਤ ਨਰਾਇਣ ਸਿੰਘ ਢੱਲਜਖਾ ਆਦਿ ਨਿਤ ਕਰਨੀਂ ਵਿਚ ਸ਼ਾਮਲ ਹੋਣ ਵਾਲੇ ਹਨ ।

ਸੂਬਾ ਸੰਤ ਕਿਰਪਾਲ ਸਿੰਘ ਜੀ, ਸੰਤ ਇਕਬਾਲ ਸਿੰਘ ਮਨਚੰਦਾ ਦਾ ਯੋਗਦਾਨ ਵੀ ਰਿਹਾ ।

ਥਾਈਲੈਂਡ ਵਿਚ ਵਸਦੇ ਲਗਭਗ ਦੋ ਢਾਈ ਹਜ਼ਾਰ ਨਾਮਧਾਰੀਆਂ ਵਿਚੋਂ ਉਪਰੋਕਤ ਸੱਜਣਾਂ ਨਾਲ ਹੀ ਸਾਡਾ ਸੰਪਰਕ ਹੋ ਸਕਿਆ ।

ਸਾਡੇ ਗਿਆਂ ਹੋਏ ਦੋ ਤਿੰਨ ਪਰਬ ਵਿਸ਼ੇਸ਼ ਵੀ ਮਨਾਏ ਗਏ । ਪਹਿਲਾਂ ਤਾਂ ਜਾਂਜਿਆਂ ਸਾਰ ਹੀ ਆ ਗਿਆ । ਮਲੇਰ ਕੋਟਲੇ ਦੇ ਸ਼ਹੀਦਾਂ ਬਾਰੇ, ਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਬਾਰੇ ਤੇ ਸ੍ਰੀ ਦਸ਼ਮੇਸ਼ ਜੀ ਦਾ ਜਨਮ ਦਿਨ, ਇਸ ਦਾ ਆਯੋਜਨ ਸੰਤ ਨਰੈਣ ਸਿੰਘ ਨਰੂਲਾ ਦੇ ਨਵੇਂ ਬਣੇ ਸੁੰਦਰ ਤੇ ਵਿਸ਼ਾਲ ਫਲੈਟਾਂ ਵਿਚ ਸੀ । ਸ੍ਰੀ ਪ੍ਰਤਾਪ ਵਿਲਾਸ ਨਾਂ ਦੇ ਇਕ ਕਸਬੇ ਵਿਚ ਇਹ ਫਲੈਟ ਸਨ । ਅਜੇ ਇਹਨਾਂ ਵਿਚ ਨਰੂਲਾ ਪਰਿਵਾਰ ਦਾ ਵਸੇਬਾ ਹੋਣਾ ਸੀ ।

ਦੂਜਾ ਸਾਡਾ ਰਾਸ਼ਟਰੀ ਪਰਬ ਸੀ ੨੬ ਜਨਵਰੀ । ਇਹ ਦਿਹਾੜਾ ਸੇਠ ਗਜਿੰਦਰ ਸਿੰਘ-ਸੇਠ ਜਗਦੀਸ਼ ਸਿੰਘ ਨਰੂਲਾ ਦੇ ਬੰਗਲੇ ਵਿਚ ਧੂਮ ਧਾਮ ਨਾਲ ਮਨਾਇਆ ਗਿਆ । ਇਸੇ ਦਿਨ ਨਾਲ ਸੰਬੰਧਤ ਉਪਰੋਕਤ ਦੇ ਪਿਤਾ ਸੇਠ ਗੜਪਾਲ ਸਿੰਘ-ਬੀਬੀ ਪਵਿਤਰ ਕੌਰ ਦੀਆਂ ਯਾਦਾਂ ਸਨ ।

ਤੀਜਾ ਪੁਰਬ ਸੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਵਸ । ਸੇਠ ਜਗਦੀਸ਼ ਸਿੰਘ ਨਰੂਲਾ ਤੇ ਇਨ੍ਹਾਂ ਦਾ ਸਮੁਚਾ ਪਰਵਾਰ ੩ ਫਰਵਰੀ ਨੂੰ ਬਸੰਤ ਪੰਚਮੀ ਦੀ ਥਾਂ ਤਰਜੀਹ ਦਿੰਦੇ ਹਨ । ਜਿਸ ਅੰਗਰੇਜ਼ੀ ਤਿਥ ਨੂੰ ਸਤਿਗੁਰਾਂ ਦਾ ਪ੍ਰਾਦੁਰ-ਭਾਵ ਹੋਇਆ ਸੀ । ਇਸ ਦਿਨ ਲੇਖਕਾਂ ਕੇ. ਐਸ. ਸੇਠ ਹਰ ਮਹਿੰਦਰ ਸਿੰਘ ਚਾਵਲਾ ਭਰਾਵਾਂ ਦੇ ਸ਼ਾਂਤੀ ਕੋਰਟ ਦੀ ਉਪਰਲੀ ਛੱਤੇ ਲਗੀਆਂ ਜਿਥੇ ਬੈਂਕੌਕ ਦੀਆਂ ਸੰਗਤਾਂ ਵੱਧ ਤੋਂ ਵੱਧ ਦਰਸ਼ਨ ਦਿਤੇ । ਦੋ ਚੀਜ਼ਾਂ ਏਥੇ ਇਨਾਮੀ ਸਨ : ਪ੍ਰਕਾਸ਼ ਦਿਨ ਵਧਾਈਆਂ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਚਿਠੀਆਂ ਅਤੇ ਕਵੀ ਦਰਬਾਰ 'ਅੱਜ ਦੇ ਦਿਵਸ ਆਇਆ ਸਿਖੀ ਦਾ ਸਹਾਰਾ ਏ' ਸਮੱਸਿਆ ਤੇ ਚਿਠੀਆਂ ਵਿਚੋਂ ਜੇਤੂ ਰਹੇ :

ਸੇਠ ਭਗਨ ਸਿੰਘ ਚਾਵਲਾ ਬੈਂਕੌਕ, ਪਹਿਲਾ ਇਨਾਮ
ਸ੍ਰੀ ਗੁਰਦੇਵ ਸਿੰਘ ਸੋਂਧੀ ਸੰਤਨਗਰ, ਦੂਜਾ ਇਨਾਮ
ਸੰਤ ਨਰੈਣ ਸਿੰਘ ਨਰੂਲਾ, ਬੈਂਕੌਕ
ਅਤੇ ਮਾਸਟਰ ਅਮਰੀਕ ਸਿੰਘ ਤੀਜਾ ਇਨਾਮ

ਕਵੀ ਦਰਬਾਰ ਵਿਚੋਂ :

ਸ੍ਰੀ ਬਲਬੀਰ ਸਿੰਘ ਢਿਲੋਂ ਰਾਣੀਆ, ਪਹਿਲਾ ਇਨਾਮ
ਮਾਸਟਰ ਅਮਰੀਕ ਸਿੰਘ, ਦੂਜਾ ਇਨਾਮ
ਸ੍ਰੀ ਕੇਹਰ ਸਿੰਘ ਕੇਹਰ ਬੈਂਕੌਕ ਅਤੇ ਸ੍ਰੀ ਗੁਰਦਿਆਲ ਸਿੰਘ ਨਾਈਵਾਲਾ, ਤੀਜਾ ਇਨਾਮ

ਜੱਜਮੈਂਟ ਕਰਨ ਵਾਲਿਆਂ ਚੋਂ ਸਨ : ਗਿਆਨੀ ਹਰਬੰਸ ਸਿੰਘ, ਸ. ਸੇਵਾ ਸਿੰਘ ਰਾਣੀ ਸਿਲਕ, ਸੇਠ ਜਗਦੀਸ਼ ਸਿੰਘ ਨਰੂਲਾ, ਸੇਠ ਪਿਆਰਾ ਸਿੰਘ । ਇਨਾਮ ਵੰਡ ਕੀਤੀ : ਸੇਠ ਗਜਿੰਦਰ ਸਿੰਘ, ਸੇਠ ਰਣਮਹਿੰਦਰ ਸਿੰਘ ਚਾਵਲਾ ।

ਮੇਰੇ ਨਾਲ ਦੇ ਜਥੇ ਨੂੰ ਸਾਧ ਸੰਗਤ ਨੇ ਸਮੁੰਦਰੀ ਕਿਨਾਰਾ ਪਟੱਈਆ ਤੇ ਬੰਗ ਸੈਨ, ਚਿੜੀਆ ਘਰ ਤੇ ਬੋਧ ਮੰਦਰਾਂ ਦੀ ਯਾਤਰਾ ਕਰਵਾਈ । ਇਹ ਜਥਾ ਜਨਵਰੀ ੨੮ ਤੋਂ ੩੧ ਜਨਵਰੀ ਤਕ ਸਿੰਘਾਪੁਰ ਦੇ ਭ੍ਰਮਣ ਵਿਚ ਰਿਹਾ ।

ਬੀਬੀਆਂ ਵਿਚੋਂ ਪ੍ਰਕਾਸ਼ ਕੌਰ ਸੇਠਣੀ, ਸੇਠਣੀ ਜਸਬੀਰ ਕੌਰ ਚਾਵਲਾ, ਬੀਬੀ ਸੁਰਜੀਤ ਕੌਰ ਨਰੂਲਾ, ਬੀਬੀ ਜਸਵੰਤ ਕੌਰ ਗੁਲਾਟੀ ਦਾ ਸਹਿਯੋਗ ਤੇ ਸੇਵਾ ਭਰਪੂਰ ਰਹੀ ।' ਸੰਤ ਬਿਅੰਤ ਸਿੰਘ ਸੇਖਲ ਤੇ ਸਾਧ ਸੰਗਤ ਸਕੱਤ੍ਰ ਸੰਤ ਨਰੈਣ ਸਿੰਘ ਨਰੂਲਾ ਨੇ ਪੂਰੀ ਤਰ੍ਹਾਂ ਨਿਗਾਹਬਾਨੀ ਕੀਤੀ ।

ਇਕ ਗੱਲ ਸਮੁਚੀ ਸਾਧ ਸੰਗਤ ਦੇ ਅੰਦਰ ਵੇਖੀ : ਹਰ ਕਿਸੇ ਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਤੜਪ ਸੀ । ਸਚੇ ਪਾਤਸ਼ਾਹ ਜੀ ਨੇ ਸਾਲ ਭਰ ਪਹਿਲੋਂ ਹੀ ਸੰਗਤ ਨੂੰ ਨਿਵਾਜਿਆ ਸੀ । ਅਤੇ ਹੁਣ ਜਦੋਂ ਕਿ ਸਾਧ ਸੰਗਤ ਨੂੰ ਸਤਿਗੁਰੂ ਜੀ ਦਾ ਸਾਲ ਭਰ ਸ੍ਰੀ ਭੈਣੀ ਸਾਹਿਬ ਹੀ ਟਿਕੇ ਰਹਿਣ ਦਾ ਪਤਾ ਲਗਿਆ, ਸਾਧ ਸੰਗਤ ਦੇ ਹਿਰਦਿਆਂ ਤੇ ਕੀ ਬੀਤੂ, ਅਨੁਮਾਨ ਲਾਇਆ ਜਾ ਸਕਦਾ ਹੈ । ਇਕ ਬੀਬੀ ਨੇ ਸਾਡਾ ਸੁਆਗਤ ਇਹਨਾਂ ਸ਼ਬਦਾਂ ਨਾਲ ਕੀਤਾ ਸੀ : ਜੀਉ ਆਇਆਂ ਤੁਹਾਨੂੰ, ਪਰ ਤੁਸੀਂ ਸਚੇ ਪਾਤਸ਼ਾਹ ਜੀ ਨੂੰ ਕਿਉਂ ਨਹੀਂ ਨਾਲ ਲੈਕੇ ਆਏ ? ਸਤਿਗੁਰੂ ਜੀ ਬਿਨਾ ਬੈਂਕੌਕ ਵਾਲਿਆਂ ਨੂੰ ਸਾਲ ਭਰ ਬੀਤ ਗਿਆ ਏ !

ਅਤੇ ਜਦੋਂ ਅਸਾਂ ਭਾਰਤ ਨੂੰ ਮੂੰਹ ਕੀਤਾ ਤਾਂ ਹਰ ਕਿਸੇ ਨੇ ਤਰਲਾ ਲਿਆ : ਅਰਜ਼ ਕਰਨੀ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ, ਸਾਡੇ ਔਗੁਣ ਨਾ ਚਿਤਾਰਨ, ਆਪਣਾ ਬਿਰਦ ਜਾਣ ਕੇ ਸਾਨੂੰ ਦਰਸ਼ਨ ਦੇਣ ਦੀ ਕਿਰਪਾ ਕਰਨ ।

ਪ੍ਰਭੁ ਜੀ ਖਸਮਾਨਾ ਕਰ ਪਿਆਰੇ ।
ਬੁਰੇ ਭਲੇ ਹਮ ਥਾਰੇ ।

ਪਤ੍ਰ ਪ੍ਰੇਰਕ

# 'ਗ਼ਜ਼ਲ-ਜਨਮ ਤੇ ਵਿਕਾਸ' ਰਿਲੀਜ਼ ਸਮਾਰੋਹ

ਡਾ: ਸਾਧੂ ਸਿੰਘ ਹਮਦਰਦ ਲਿਖਤ ਪੰਜਾਬੀ ਪੁਸਤਕ 'ਗ਼ਜ਼ਲ-ਜਨਮ ਤੇ ਵਿਕਾਸ' ਰਿਲੀਜ਼ ਕਰਨ ਦੀ ਰਸਮ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੇ ੧੪ ਮਾਰਚ ੧੯੮੬ ਨੂੰ ਰਾਸ਼ਟਰਪਤੀ ਭਵਨ ਵਿਚ ਅਦਾ ਕੀਤੀ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ: ਐਸ. ਐਸ. ਬੱਲ, ਪ੍ਰੋ: ਪ੍ਰਿਥੀਪਾਲ ਸਿੰਘ ਕਪੂਰ, ਸਾਧੂ ਸਿੰਘ ਹਮਦਰਦ ਟਰੱਸਟ ਦੇ ਚੇਅਰਮੈਨ ਸ: ਦਿਲਜਾਨ ਸਿੰਘ ਐਮ.ਐਲ.ਏ. ਅਤੇ ਟਰੱਸਟੀ ਸ: ਨਵੇਲ ਸਿੰਘ ਤੇ ਸ: ਸੁਰਿੰਦਰ ਸਿੰਘ ਵਿਰਦੀ ਨੇ ਰਾਸ਼ਟਰਪਤੀ ਜੀ ਦਾ ਸੁਆਗਤ ਕੀਤਾ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪ੍ਰੋ: ਵਾਈਸ ਚਾਂਸਲਰ ਪ੍ਰੋ: ਪ੍ਰਿਥੀਪਾਲ ਸਿੰਘ ਕਪੂਰ ਨੇ ਸਮਾਗਮ ਦੀ ਕਾਰਵਾਈ ਨੂੰ ਅਰੰਭ ਕਰਦਿਆਂ, ਇਸ ਮੌਕੇ ਨੂੰ ਸੁਭਾਗ ਭਰਿਆ ਸਮਾਂ ਕਿਹਾ ਜਦੋਂ ਕਿ ਸਵਰਗੀ ਡਾ: ਸਾਧੂ ਸਿੰਘ ਹਮਦਰਦ ਦੇ ਪਰਮ ਮਿੱਤਰ ਗਿਆਨੀ ਜ਼ੈਲ ਸਿੰਘ ਜੀ, ਜੋ ਇਸ ਸਮੇਂ ਰਾਸ਼ਟਰਪਤੀ ਦੇ ਅਹੁਦੇ ਤੇ ਬਿਰਾਜਮਾਨ ਹਨ, ਹਮਦਰਦ ਜੀ ਦੀ ਪੁਸਤਕ ਗ਼ਜ਼ਲ-ਜਨਮ ਤੇ ਵਿਕਾਸ ਨੂੰ ਅੱਜ ਰਿਲੀਜ਼ ਕਰ ਰਹੇ ਹਨ। ਉਹਨਾਂ ਨੇ ਹਮਦਰਦ ਜੀ ਦੀ ਪੰਜਾਬੀ ਪੱਤਰਕਾਰੀ ਤੇ ਪੰਜਾਬੀ ਗ਼ਜ਼ਲ ਨੂੰ ਦੇਣ ਦਾ ਵਿਸਥਾਰ ਪੂਰਵਕ ਤੇ ਨਿਪੁੰਨ ਭਰਿਆ ਜ਼ਿਕਰ ਕਰਦਿਆਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ: ਐਸ.ਐਸ. ਬੱਲ ਨੂੰ ਬੇਨਤੀ ਕੀਤੀ ਕਿ ਉਹ ਰਾਸ਼ਟਰਪਤੀ ਜੀ ਨੂੰ ਜੀ ਆਇਆਂ ਕਹਿਣ।

ਇਸ ਅਵਸਰ ਤੇ ਰਾਸ਼ਟਰਪਤੀ ਜੀ ਨੂੰ ਜੀ ਆਇਆਂ ਕਹਿੰਦਿਆਂ ਵਾਈਸ ਚਾਂਸਲਰ ਡਾ: ਐਸ. ਐਸ. ਬੱਲ ਨੇ ਆਖਿਆ ਕਿ ਅੱਜ ਅਸੀਂ ਡਾ: ਸਾਧੂ ਸਿੰਘ ਹਮਦਰਦ ਦੀ ਪੁਸਤਕ ਗ਼ਜ਼ਲ-ਜਨਮ ਤੇ ਵਿਕਾਸ' ਨੂੰ ਰਿਲੀਜ਼ ਕਰਨ ਦੇ ਸਮਾਗਮ ਵਿਚ ਬੈਠੇ ਹਾਂ। ਭਾਵੇਂ ਉਹ ਇਸ ਸਮੇਂ ਸਾਡੇ ਵਿਚ ਹਾਜ਼ਰ ਨਹੀਂ ਹਨ ਪਰ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਦੇ ਵਿਕਾਸ ਅਤੇ ਪੰਜਾਬੀ ਪੱਤਰਕਾਰੀ ਨੂੰ ਨਿੱਗਰ ਲੀਹਾਂ ਤੇ ਚਲਾਉਣ ਵਿਚ ਉਹਨਾਂ ਵਲੋਂ ਪਾਏ ਯੋਗਦਾਨ ਲਈ ਹਮਦਰਦ ਸਾਹਿਬ ਕਾਫੀ ਲੰਬੇ ਸਮੇਂ ਤਕ ਯਾਦ ਰਹਿਣਗੇ। ਸਾਡੇ ਲਈ ਬੜੀ ਖੁਸ਼ੀ ਦੀ ਗੱਲ ਹੈ ਕਿ ਰਾਸ਼ਟਰਪਤੀ ਜੀ ਉਹਨਾਂ ਦੀ ਪੁਸਤਕ ਰਿਲੀਜ਼ ਕਰ ਰਹੇ ਹਨ। ਇਹ ਮਾਣ ਕਿਸੇ ਯੂਨੀਵਰਸਿਟੀ ਨੂੰ ਘਟ ਹੀ ਮਿਲਦਾ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਲਈ ਇਹ ਵੀ ਬੜੇ ਮਾਨ ਵਾਲੀ ਗੱਲ ਹੈ ਕਿ ਹਮਦਰਦ ਜੀ ਨੇ ਪੀ. ਐਚ. ਡੀ. ਇਸ ਯੂਨੀਵਰਸਿਟੀ ਤੋਂ ਕੀਤੀ ਅਤੇ ਉਹਨਾਂ ਦੇ ਪੀ. ਐਚ. ਡੀ. ਥੀਸਿਸ ਨੂੰ ਪੁਸਤਕ ਰੂਪ ਵਿਚ ਪ੍ਰਕਾਸ਼ਤ ਕਰਨ ਦਾ ਮਾਣ ਵੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੂੰ ਹੀ ਜਾਂਦਾ ਹੈ। ਡਾ: ਸਾਧੂ ਸਿੰਘ ਹਮਦਰਦ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਸਥਾਪਨਾ ਤੋਂ ਹੀ ਸੈਨੇਟ ਜਾਂ ਸਿੰਡੀਕੇਟ ਦੇ ਮੈਂਬਰ ਰਹੇ ਹਨ ਅਤੇ ਉਹਨਾਂ ਨੇ ਆਪਣੇ ਵਡਮੁੱਲੇ ਸੁਝਾਵਾਂ ਨਾਲ ਇਸ ਯੂਨੀਵਰਸਿਟੀ ਦੇ ਸਰਬ-ਪੱਖੀ ਵਿਕਾਸ ਵਿਚ ਮਹੱਤਵਪੂਰਨ ਹਿੱਸਾ ਪਾਇਆ। ਮੈਂ ਇਕ ਵਾਰ ਫਿਰ ਰਾਸ਼ਟਰਪਤੀ ਜੀ ਅਤੇ ਇਥੇ ਬੈਠੇ ਸੱਜਣਾਂ ਨੂੰ ਜੀ ਆਇਆਂ ਆਖਦਾ ਹਾਂ।

ਇਸ ਅਵਸਰ ਤੇ ਬੋਲਦਿਆਂ ਸਾਬਕ ਕੇਂਦਰੀ ਮੰਤਰੀ ਅਤੇ ਰੂਸ ਵਿਚ ਭਾਰਤ ਦੇ ਸਾਬਕ ਰਾਜਦੂਤ ਸ੍ਰੀ ਇੰਦਰ ਕੁਮਾਰ ਗੁਜਰਾਲ ਨੇ ਕਿਹਾ ਕਿ ਹਮਦਰਦ ਜੀ ਨਾਲ ਮੇਰੇ ਬੜੇ ਨੇੜੇ ਦੇ ਸਬੰਧ ਸਨ ਕਿਉਂਕਿ ਅਸੀਂ ਦੋਵੇਂ ਜਲੰਧਰ ਦੇ ਵਸਨੀਕ ਰਹੇ ਹਾਂ। ਹਮਦਰਦ ਜੀ ਅਤੇ ਮੈਂ ਪੰਜਾਬੀਅਤ ਦੇ ਪ੍ਰਚਾਰਕ ਸਾਂ ਅਤੇ ਮੈਂ ਖੁਦ ਹਮਦਰਦ ਜੀ ਦੇ ਮਦਾਹਾਂ ਵਿਚੋਂ ਇਕ ਹਾਂ। ਹਮਦਰਦ ਜੀ ਨੇ ਪੰਜਾਬੀ ਜਰਨਲਿਜ਼ਮ ਨੂੰ ਸੰਜੀਦਗੀ ਨਾਲ ਮੈਦਾਨ ਵਿਚ ਲਿਆਉਣ ਦੀ ਪਹਿਲ ਕੀਤੀ। ਉਹਨਾਂ ਦੇ ਇਸ ਖੇਤਰ ਵਿਚ ਆਉਣ ਨਾਲ ਪੰਜਾਬੀ ਜਰਨਲਿਜ਼ਮ ਨੂੰ ਪਖਤਗੀ ਮਿਲੀ। ਪੱਤਰਕਾਰੀ ਦੇ ਨਾਲ ਨਾਲ ਹਮਦਰਦ ਜੀ ਨੂੰ ਪੰਜਾਬੀ ਸਾਹਿਤ ਨਾਲ ਡੂੰਘੀ ਦਿਲਚਸਪੀ ਰਹੀ ਅਤੇ ਈਰਾਨ ਦੀ ਜੰਮ-ਪਲ ਗ਼ਜ਼ਲ ਨੂੰ ਪੰਜਾਬੀ ਵਿਚ ਪੇਸ਼ ਕਰਕੇ ਹਮਦਰਦ ਜੀ ਨੇ ਪੰਜਾਬੀ ਸਾਹਿਤ ਨੂੰ ਬੜੀ ਵੱਡੀ ਦੇਣ ਦਿਤੀ ਹੈ। ਸਾਨੂੰ ਚਾਹੀਦਾ ਹੈ ਕਿ ਹਮਦਰਦ ਜੀ ਦੀਆਂ ਪ੍ਰੰਪਰਾਵਾਂ ਨੂੰ ਅੱਗੇ ਚਲਾਈਏ ਅਤੇ ਪੰਜਾਬ ਦੇ ਵਿਰਸੇ ਨੂੰ ਕਾਇਮ ਰਖੀਏ। ਹਮਦਰਦ ਜੀ ਨੂੰ ਉਨ੍ਹਾਂ ਲੋਕਾਂ ਨਾਲ ਇੰਟਰੋਡਿਊਸ ਕਰਵਾਉਣਾ, ਜੋ ਪੰਜਾਬੀ ਨਹੀਂ ਜਾਣਦੇ, ਬੜਾ ਜ਼ਰੂਰੀ ਹੈ।

ਹਮਦਰਦ ਜੀ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਰੋਜ਼ਾਨਾ ਵੀਰ ਪ੍ਰਤਾਪ ਤੇ ਪ੍ਰਤਾਪ ਦੇ ਸੰਪਾਦਕ, ਸ੍ਰੀ ਵੀਰੇਂਦਰ ਨੇ ਕਿਹਾ ਕਿ ਹਰ ਸਭ ਕੁਝ ਮਿਟ ਜਾਂਦਾ ਹੈ ਪਰ ਸਾਹਿਤ ਨਹੀਂ ਮਿਟਦਾ। ਹਮਦਰਦ ਜੀ ਮੇਰੇ ਗੂੜ੍ਹੇ ਮਿੱਤਰ ਸਨ। ਉਹ ਬੜੀ ਖੂਬੀਆਂ ਦੇ ਮਾਲਕ ਸਨ। 'ਅਜੀਤ' ਨੂੰ ਸਿਖਰ ਤਕ

ਪਹੁੰਚਾਉਣ ਲਈ ਉਨ੍ਹਾਂ ਨੇ ਅਣਥੱਕ ਮਿਹਨਤ ਕੀਤੀ। ਉਹ ਨਾ ਸਿਰਫ ਇਕ ਸਾਹਿਤਕਾਰ ਤੇ ਪੱਤਰਕਾਰ ਹੀ ਸਨ ਸਗੋਂ ਸਿੱਖ ਇਤਿਹਾਸ ਤੇ ਸਿੱਖ ਧਰਮ ਦਾ ਇਨਸਾਈਕਲੋਪੀਡੀਆ ਸਨ। ਮੈਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੂੰ ਇਸ ਗੱਲ ਤੇ ਵਧਾਈ ਦਿੰਦਾ ਹਾਂ ਕਿ ਉਸ ਨੇ ਹਮਦਰਦ ਜੀ ਦੀ ਪੁਸਤਕ ਪ੍ਰਕਾਸ਼ਤ ਕੀਤੀ ਹੈ ਤੇ ਰਾਸ਼ਟਰਪਤੀ ਭਵਨ ਵਿਚ ਇਹ ਸਮਾਰੋਹ ਕਰਕੇ ਹਮਦਰਦ ਜੀ ਦੀ ਯਾਦ ਨੂੰ ਤਾਜ਼ਾ ਕੀਤਾ ਹੈ। ਮੈਂ ਰਾਸ਼ਟਰਪਤੀ ਜੀ ਦਾ ਵੀ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਸਮਾਂ ਕੱਢ ਕੇ ਇਸ ਪੁਸਤਕ ਨੂੰ ਰਿਲੀਜ਼ ਕਰਨਾ ਪ੍ਰਵਾਨ ਕੀਤਾ ਹੈ।

ਸੰਸਦ ਮੈਂਬਰ ਸ: ਸੁਮਿੰਦਰ ਸਿੰਘ ਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਨੂੰ ਇਸ ਗੱਲ ਦੀ ਵਧਾਈ ਦਿੱਤੀ ਕਿ ਉਨ੍ਹਾਂ ਨੇ ਹਮਦਰਦ ਜੀ ਦੀ ਪੁਸਤਕ ਪ੍ਰਕਾਸ਼ਤ ਕਰਕੇ ਇਕ ਬਹੁਤ ਵੱਡਾ ਕੰਮ ਕੀਤਾ ਅਤੇ ਇਸ ਦੇ ਨਾਲ ਹੀ ਖੁਸ਼ੀ ਦੀ ਗੱਲ ਇਹ ਹੈ ਕਿ ਉਨ੍ਹਾਂ ਦੀ ਪੁਸਤਕ ਨੂੰ ਅੱਜ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਰਿਲੀਜ਼ ਕਰ ਰਹੇ ਹਨ। ਹਮਦਰਦ ਜੀ ਦੀ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਨੂੰ ਬੜੀ ਵੱਡੀ ਦੇਣ ਹੈ।

ਇਸ ਤੋਂ ਪਿਛੋਂ ਰਾਸ਼ਟਰਪਤੀ, ਗਿਆਨੀ ਜ਼ੈਲ ਸਿੰਘ ਨੇ ਪੁਸਤਕ ਰਿਲੀਜ਼ ਕੀਤੀ। ਵਾਈਸ ਚਾਂਸਲਰ ਡਾ: ਐਸ. ਐਸ. ਗਿੱਲ ਨੇ ਯੂਨੀਵਰਸਿਟੀ ਪ੍ਰਕਾਸ਼ਨਾਵਾਂ ਦਾ ਇਕ ਸੈੱਟ ਰਾਸ਼ਟਰਪਤੀ ਜੀ ਨੂੰ ਭੇਟ ਕੀਤਾ। ਰਾਸ਼ਟਰਪਤੀ ਨੇ 'ਗ਼ਜ਼ਲ-ਜਨਮ ਤੇ ਵਿਕਾਸ' ਦੀ ਪਹਿਲੀ ਕਾਪੀ ਪ੍ਰੋਫੈਸਰ ਪਿਆਰ ਸਿੰਘ ਨੂੰ ਭੇਟ ਕੀਤੀ। ਪ੍ਰੋਫੈਸਰ ਪਿਆਰ ਸਿੰਘ, ਹਮਦਰਦ ਜੀ ਦੇ ਥੀਸਿਸ ਦੇ ਸੁਪਰਵਾਈਜ਼ਰ ਸਨ।

ਰਾਸ਼ਟਰਪਤੀ ਜੀ ਨੇ ਪੰਜਾਬ ਤੋਂ ਆਏ ਵਿਦਵਾਨਾਂ, ਸੰਸਦ ਮੈਂਬਰਾਂ, ਸਾਧੂ ਸਿੰਘ ਹਮਦਰਦ ਟਰੱਸਟ ਦੇ ਚੇਅਰਮੈਨ ਤੇ ਟਰੱਸਟੀਆਂ, ਗੁਰੂ ਨਾਨਕ ਦੇਵ ਯੂਨੀਵਰਸਿਟੀ ਤੇ ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰਾਂ ਅਤੇ ਹੋਰ ਉਥੇ ਬੈਠੇ ਸੱਜਣਾਂ ਨੂੰ 'ਜੀ ਆਇਆਂ' ਕਹਿੰਦਿਆਂ ਆਖਿਆ ਕਿ ਬੜੀ ਖੁਸ਼ੀ ਦੀ ਗੱਲ ਹੈ ਕਿ ਪੰਜਾਬ ਦੇ ਮਹਾਨ ਲਿਖਾਰੀ, ਨਾਵਲਕਾਰ, ਕਵੀ, ਪੱਤਰਕਾਰ ਅਤੇ ਸਾਹਿਤਕਾਰ, ਸ: ਸਾਧੂ



੧੪ ਮਾਰਚ ੧੯੮੬ ਨੂੰ ਰਾਸ਼ਟਰਪਤੀ ਭਵਨ ਦਿਲੀ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਪ੍ਰਕਾਸ਼ਤ ਸ: ਸਾਧੂ ਸਿੰਘ ਹਮਦਰਦ ਦੀ ਲਿਖੀ ਪੁਸਤਕ 'ਗ਼ਜ਼ਲ ਜਨਮ ਤੇ ਵਿਕਾਸ' ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਨੇ ਰਿਲੀਜ਼ ਕੀਤੀ। ਇਸ ਸਮਾਰੋਹ ਦੀ ਇਕ ਤਸਵੀਰ ਵਿਚ ਖੱਬਿਓਂ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ, ਡਾ: ਪਿਆਰ ਸਿੰਘ, ਸ: ਬਰਜਿੰਦਰ ਸਿੰਘ ਮੈਨੇਜਿੰਗ ਐਡੀਟਰ ਰੋਜ਼ਾਨਾ ਅਜੀਤ ਅਤੇ ਵਰਿਆਮ ਸੰਪਾਦਕ ਜਗਦੀਸ਼ ਸਿੰਘ।

ਸਿੰਘ ਹਮਦਰਦ ਜੋ ਮੇਰੇ ਵੀ ਬੜੇ ਨਿਘੇ ਮਿੱਤਰ ਸਨ ਉਨ੍ਹਾਂ ਦੀ ਰਚਨਾ ਨੂੰ ਅੱਜ ਰਿਲੀਜ਼ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਹਮਦਰਦ ਜੀ ਦੀ ਪੁਸਤਕ ਨੂੰ ਪ੍ਰਕਾਸ਼ਤ ਕਰ ਕੇ ਬੜਾ ਪ੍ਰਸ਼ੰਸਾਯੋਗ ਕੰਮ ਕੀਤਾ ਹੈ ਅਤੇ ਇਹ ਮੇਰੇ ਲਈ ਹੋਰ ਵੀ ਖੁਸ਼ੀ ਦੀ ਗੱਲ ਹੈ ਕਿ ਇਸ ਪੁਸਤਕ ਨੂੰ ਰਿਲੀਜ਼ ਕਰਨ ਲਈ ਮੈਨੂੰ ਅਵਸਰ ਦਿੱਤਾ ਗਿਆ ਹੈ। ਉਹ ਸਾਧੂ ਵੀ ਸਨ, ਹਮਦਰਦ ਵੀ ਅਤੇ ਸਿੰਘ ਵੀ ਅਤੇ ਪੱਤਰਕਾਰ ਵਜੋਂ ਉਹ ਹਮੇਸ਼ਾ ਯਾਦ ਕੀਤੇ ਜਾਂਦੇ ਰਹਿਣਗੇ। ਬੜੀ ਖੁਸ਼ੀ ਦੀ ਗੱਲ ਹੈ ਕਿ ਉਨ੍ਹਾਂ ਦੇ ਸਪੁੱਤਰ ਸਰਦਾਰ ਬਰਜਿੰਦਰ ਸਿੰਘ ਇਕ ਉੱਘੇ ਲਿਖਾਰੀ ਵਜੋਂ ਉੱਭਰ ਰਹੇ ਹਨ। ਉਨ੍ਹਾਂ ਨੇ ਪਹਿਲਾ 'ਪੰਜਾਬੀ ਟ੍ਰਿਬਿਊਨ' ਵਿਚ ਕੰਮ ਕੀਤਾ ਤੇ ਫਿਰ ਹਮਦਰਦ ਜੀ ਦੇ ਅਕਾਲ ਚਲਾਣੇ ਪਿਛੋਂ 'ਅਜੀਤ' ਨੂੰ ਸੰਭਾਲਿਆ। ਮਨੁੱਖ ਦੀਆਂ ਲੋੜਾਂ ਉਸ ਨੂੰ ਹਮੇਸ਼ਾ ਜ਼ਿੰਦਾ ਰਖਦੀਆਂ ਹਨ। ਇਉਂ ਜਾਪਦਾ ਹੈ ਕਿ ਇਸ ਛੋਟੀ ਜਿਹੀ ਉਮਰ ਵਿਚ ਹੀ ਇਨ੍ਹਾਂ ਦੀ ਸੋਚ ਕਾਫ਼ੀ ਪ੍ਰੌਢ ਹੋ ਗਈ ਹੈ। ਮੇਰੀ ਇੱਛਾ ਹੈ ਕਿ 'ਅਜੀਤ' ਜੀਉਂਦੀ ਰਹੇ ਅਤੇ ਸਾਧੂ ਸਿੰਘ ਹਮਦਰਦ ਦੀ ਯਾਦ ਹਮੇਸ਼ਾ ਤਾਜ਼ਾ ਰਹੇ।

ਹਮਦਰਦ ਦਰਮੰਦਾਂ ਦੇ ਹਮਦਰਦ ਸਨ। ਉਨ੍ਹਾਂ ਨੇ ਆਪਣੀ ਕਮਾਈ ਬੱਚਿਆਂ ਨੂੰ ਨਹੀਂ ਦਿਤੀ ਸਗੋਂ ਇਕ ਟਰੱਸਟ ਬਣਾ ਦਿਤਾ। ਹੁਣ ਟਰੱਸਟੀਆਂ ਦਾ ਫਰਜ਼ ਬਣਦਾ ਹੈ ਕਿ ਉਨ੍ਹਾਂ ਦੀ ਯਾਦ ਨੂੰ ਹਿੰਮਤ ਨਾਲ ਕਾਇਮ ਰਖਣ। ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਪੰਜਾਬੀਆਂ ਨੂੰ ਹਮਦਰਦ ਜੀ ਦੀ ਯਾਦ ਨਹੀਂ ਭੁਲੀ।

ਰਾਸ਼ਟਰਪਤੀ ਜੀ ਨੇ ਕਿਹਾ ਕਿ ਪੰਜਾਬ ਹਮੇਸ਼ਾ ਹਿੰਦ ਦੀ ਸ਼ਮਸ਼ੀਰ ਰਿਹਾ ਹੈ। ਇਸਨੇ ਹਿੰਦ ਤੇ ਹਮਲਾ ਕਰਨ ਵਾਲਿਆਂ ਨੂੰ ਮੂੰਹ-ਤੋੜ ਜਵਾਬ ਦਿਤਾ। ਪੰਜਾਬ ਦੀ ਧਰਤੀ ਉਤੇ ਭਗਵਾਨ ਰਾਮ ਦੇ ਬੱਚੇ ਖੇਡੇ। ਪੰਜਾਬ ਵਿਚ ਵਾਰਸ ਸ਼ਾਹ, ਧਨੀ ਰਾਮ ਚਾਤ੍ਰਿਕ, ਅੰਮ੍ਰਿਤਾ ਵਰਗੇ ਲਿਖਾਰੀ ਹੋਏ। ਪੰਜਾਬ ਨੇ ਦੇਸ਼ ਨੂੰ ਵਿਗਿਆਨੀ, ਇੰਜੀਨੀਅਰ, ਡਾਕਟਰ ਅਤੇ ਐਡਮਨਿਸਟਰੇਟਰ ਦਿੱਤੇ ਹਨ। ਪੰਜਾਬ ਲਈ ਗੁਰੂ ਨਾਨਕ ਦੇਵ ਜੀ ਨੇ ਤਾਹਨਾ ਦਿਤਾ ਸੀ 'ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ।' ਪਰ ਅੱਜ ਜੋ ਕੁਝ ਹੋ ਰਿਹਾ ਹੈ ਉਸ ਲਈ ਲਿਖਾਰੀਆਂ ਦੀਆਂ ਕਲਮਾਂ ਕਿਉਂ ਨਹੀਂ ਉਠਦੀਆਂ। ਭਾਸ਼ਾ, ਸਾਹਿਤ ਤੇ ਸਭਿਆਚਾਰ ਸਾਡੇ ਸਭ ਦੇ ਸਾਂਝੇ ਹਨ। ਦੇਸ਼ ਦੀ ਭਾਸ਼ਾ ਦੇ ਨਾਲ ਪਿਆਰ ਕਰਨਾ ਸਭ ਲਈ ਜ਼ਰੂਰੀ ਹੈ। ਦੇਸ਼ ਦੀ ਭਾਸ਼ਾ ਨੂੰ ਕਿਸੇ ਮਜ਼ਹਬ ਨਾਲ ਨਹੀਂ ਜੋੜਨਾ ਚਾਹੀਦਾ। ਲੇਖਕ ਕਲਮ ਦੀ ਤਾਕਤ ਨਾਲ ਪੰਜਾਬੀਆਂ ਦੀਆਂ ਜੱਫੀਆਂ ਪਵਾ ਸਕਦੇ ਹਨ। ਉਨ੍ਹਾਂ ਨੂੰ ਅੱਜ ਮੈਦਾਨ ਵਿਚ ਨਿਤਰਨਾ ਚਾਹੀਦਾ ਹੈ ਕਿਉਂਕਿ ਭਾਰਤ ਨੂੰ ਬਚਾਉਣ ਲਈ ਪੰਜਾਬ ਨੂੰ ਬਚਾਉਣਾ ਬੜਾ ਜ਼ਰੂਰੀ ਹੈ। ਅੰਤ ਵਿਚ ਉਨ੍ਹਾਂ ਨੇ ਉਥੇ ਜੁੜੇ ਸੱਜਣਾਂ ਦਾ ਫਿਰ ਇਕ ਵਾਰ ਧੰਨਵਾਦ ਕੀਤਾ।

ਸਮਾਗਮ ਦੇ ਅੰਤ ਵਿਚ ਰਾਸ਼ਟਰਪਤੀ ਦਾ ਧੰਨਵਾਦ ਕਰਦਿਆਂ 'ਰੋਜ਼ਾਨਾ ਅਜੀਤ' ਦੇ ਮੈਨੇਜਿੰਗ ਐਡੀਟਰ ਸ: ਬਰਜਿੰਦਰ ਸਿੰਘ ਨੇ ਕਿਹਾ ਕਿ ਅੱਜ ਦਾ ਦਿਨ ਬੜਾ ਅਹਿਮ ਅਤੇ ਇਤਿਹਾਸਕ ਹੈ ਕਿਉਂਕਿ ਉਨ੍ਹਾਂ (ਹਮਦਰਦ ਸਾਹਿਬ) ਦੀ ਲਿਖੀ ਪੁਸਤਕ ਰਾਸ਼ਟਰਪਤੀ ਨੇ ਰਿਲੀਜ਼ ਕੀਤੀ ਅਤੇ ਇਸ ਦਾ ਪ੍ਰਕਾਸ਼ਨ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਕੀਤਾ ਗਿਆ। ਅੱਜ ਜੇ ਹਮਦਰਦ ਜੀ ਹੁੰਦੇ ਤਾਂ ਉਹ ਬਹੁਤ ਪ੍ਰਸੰਨ ਹੁੰਦੇ।

ਹਮਦਰਦ ਜੀ ਨੇ ਉਹ ਕੰਮ ਪੂਰਾ ਕੀਤਾ ਜੋ ਉਨ੍ਹਾਂ ਦਾ ਜੀਵਨ ਭਰ ਦਾ ਸ਼ੌਕ ਸੀ। ਉਨ੍ਹਾਂ ਨੇ ਸਾਰਾ ਜੀਵਨ ਦੋ ਖੇਤਰਾਂ ਵਿਚ ਬੜੀ ਸਖ਼ਤ ਮਿਹਨਤ ਕੀਤੀ। ਉਹ ਉੱਘੇ ਪੱਤਰਕਾਰ ਸਨ ਤੇ 'ਅਜੀਤ' ਦੇ ਰੂਪ ਵਿਚ ਪੱਤਰਕਾਰੀ ਦਾ ਬੂਟਾ ਪ੍ਰਫੁਲਤ ਹੋਇਆ। ਦੂਜੀ ਲਗਨ ਉਨ੍ਹਾਂ ਦਾ ਕਾਵਿ ਰੂਪ ਗ਼ਜ਼ਲ ਦਾ ਸੀ। ਉਹ ਇਸ ਖੇਤਰ ਵਿਚ ਡੂੰਘੀਆਂ ਪੈੜਾਂ ਪਾਉਣੀਆਂ ਚਾਹੁੰਦੇ ਸਨ ਤੇ ਇਸ ਖੇਤਰ ਵਿਚ ਉਹਨਾਂ ਦੀ ਮਿਹਨਤ ਦਾ ਸਿੱਟਾ ਇਹ ਪੁਸਤਕ 'ਗ਼ਜ਼ਲ-ਜਨਮ ਤੇ ਵਿਕਾਸ' ਹੈ। ਮੈਂ ਰਾਸ਼ਟਰਪਤੀ ਜੀ ਨੂੰ ਯਕੀਨ ਦਿਵਾਉਂਦਾ ਹਾਂ ਕਿ ਸਾਧੂ ਸਿੰਘ ਹਮਦਰਦ ਟਰੱਸਟ ਦੇ ਸਤਿਕਾਰਯੋਗ ਟਰੱਸਟੀਆਂ ਦੀ ਯੋਗ ਅਗਵਾਈ ਵਿਚ 'ਅਜੀਤ' ਨੂੰ ਪੂਰੀ ਲਗਨ ਨਾਲ ਅੱਗੇ ਵਧਾਇਆ ਜਾਏਗਾ। ਇਹ ਪਰਚਾ ਹਮੇਸ਼ਾ ਪੰਜਾਬ ਪੰਜਾਬੀ ਅਤੇ ਪੰਜਾਬੀਅਤ ਦੀ ਖਿਦਮਤ ਕਰਦਾ ਰਹੇਗਾ। ਮੈਂ ਇਕ ਵਾਰ ਫਿਰ ਰਾਸ਼ਟਰਪਤੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਸਮਾਂ ਕੱਢ ਕੇ ਨਿਵਾਜਿਆ ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਵੀ ਧੰਨਵਾਦੀ ਹਾਂ ਕਿ ਉਹਨਾਂ ਨੇ ਬੜੀ ਰੀਝ ਨਾਲ ਇਹ ਪੁਸਤਕ ਪ੍ਰਕਾਸ਼ਤ ਕੀਤੀ।

ਇਹ ਸਮੁੱਚੀ ਕਾਰਵਾਈ ਦਾ ਸੰਚਾਲਨ ਪ੍ਰੋਫੈਸਰ ਪ੍ਰਿਥੀਪਾਲ ਸਿੰਘ ਕਪੂਰ ਨੇ ਬੜੀ ਪ੍ਰਬੀਨਤਾ ਨਾਲ ਸੰਭਾਲਿਆ।

ਇਸ ਸਮਾਗਮ ਵਿਚ ਦੋਹਨਾਂ ਤੋਂ ਇਲਾਵਾ ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ: ਐਸ.ਐਸ. ਜੌਹਲ, ਸਾਧੂ ਸਿੰਘ ਹਮਦਰਦ ਟਰੱਸਟ ਦੇ ਚੇਅਰਮੈਨ ਸ: ਦਿਲਬਾਗ ਸਿੰਘ, ਟਰੱਸਟੀ ਸ: ਸੁਰਿੰਦਰ ਸਿੰਘ ਵਿਰਦੀ, ਟਰੱਸਟੀ ਸ: ਰਵੇਲ ਸਿੰਘ, ਸ: ਚਰਨਜੀਤ ਸਿੰਘ ਐਮ.ਪੀ., ਸ: ਸੇਵਾ ਸਿੰਘ ਗਿੱਲ ਐਮ.ਪੀ., ਅਕਾਲੀ ਨੇਤਾ ਸਰਦਾਰ ਰਛਪਾਲ ਸਿੰਘ, ਡਾ: ਹਰਿਭਜਨ ਸਿੰਘ, ਗਿਆਨੀ ਭਜਨ ਸਿੰਘ, ਸਰਦਾਰ ਰਾਜਿੰਦਰ ਸਿੰਘ ਜੋਸ਼ੀ ਏਕਤਾ, ਡਾਕਟਰ ਕਰਨੈਲ ਸਿੰਘ ਥਿੰਦ, ਡਾ: ਪਿਆਰ ਸਿੰਘ, ਗਿਆਨੀ ਗੁਰਦਿਤ ਸਿੰਘ, ਸ: ਸੁਰਿੰਦਰ ਸਿੰਘ ਜੌਹਰ, ਸ: ਜਤਿੰਦਰ ਸਿੰਘ ਮਲਹੋਤਰਾ, ਸ੍ਰੀ ਬਨਾਰਸੀ ਦਾਸ ਚੰਚਲ, ਸ: ਅਵਤਾਰ ਸਿੰਘ ਚੰਡੀਗੜ੍ਹ, ਸ: ਜਗਦੀਸ਼ ਸਿੰਘ ਵਰਿਆਮ, ਸ੍ਰੀਮਤੀ ਨਿਰੂਪਮਾ ਦੱਤ, ਸ੍ਰੀ ਦਿਲਵਰ ਬਾਜਵਾ, ਸ੍ਰੀ ਡੀ.ਆਰ. ਧਵਨ, ਸ੍ਰੀ ਐਸ. ਬਲਵੰਤ ਦਿੱਲੀ ਆਦਿ ਸ਼ਾਮਲ ਹੋਏ ।

**ਗ਼ਜ਼ਲ : ਜਨਮ ਤੇ ਵਿਕਾਸ** ਹਮਦਰਦ ਜੀ ਦਾ ਪੀ.ਐਚ.ਡੀ. ਦੀ ਡਿਗਰੀ ਲਈ ਗੁਰੂ ਨਾਨਕ ਦੇਵ ਯੂਨੀਵਰਸਟੀ ਵਲੋਂ ਪਾਸ ਹੋਇਆ ਬਾਕਾਇਦਾ ਥੀਸਿਸ ਹੈ । ਇਹ ਇਕ ਵੱਡ ਆਕਾਰੀ ਰਚਨਾ ਹੈ । ਇਹ ਸੱਤ ਭਾਗਾਂ ਵਿਚ ਵੰਡੀ ਹੋਈ ਹੈ ਤੇ ਗ਼ਜ਼ਲ ਦੀ ਆਪਣੀ ਜਨਮ ਭੂਮੀ ਅਰਬ ਤੋਂ ਤੁਰ ਕੇ ਫ਼ਾਰਸੀ, ਉਰਦੂ ਤੇ ਪੰਜਾਬੀ ਵਿਚ ਆਉਣ ਦੀ ਕਹਾਣੀ ਕਹਿੰਦਾ ਹੈ । ਇਸ ਵਿਸਤ੍ਰਿਤ ਅਧਿਅਨ ਵਿਚ ਨਾ ਕੇਵਲ ਪੰਜਾਬੀ ਗ਼ਜ਼ਲ ਦਾ ਬਿਓਰਾ ਹੈ, ਸਗੋਂ ਫ਼ਾਰਸੀ, ਦੱਖਣੀ ਉਰਦੂ ਤੇ ਪੰਜਾਬੀ ਗ਼ਜ਼ਲ ਦੇ ਵਿਕਾਸ ਦੀ ਵੀ ਕਹਾਣੀ ਹੈ । ਇਸ ਪ੍ਰਸੰਗ ਵਿਚ ਗ਼ਜ਼ਲ ਸਿਨਫ ਦਾ ਕਾਵਿ-ਸ਼ਾਸਤਰ ਤੇ ਇਸ ਦੀਆਂ ਸਮੱਸਿਆਵਾਂ ਤੇ ਵੀ ਭਰਪੂਰ ਬਹਿਸ ਕੀਤੀ ਗਈ ਹੈ । ਪਾਕਿਸਤਾਨੀ ਗ਼ਜ਼ਲਗੋਈ ਤੇ ਇਕ ਪੂਰਾ ਅਧਿਆਇ ਇਸ ਵਿਚ ਸ਼ਾਮਿਲ ਹੈ । ਇੰਜ ਇਸ ਵਿਚ ਡੇਢ ਕੁ ਸੌ ਫ਼ਾਰਸੀ, ਉਰਦੂ ਤੇ ਪੰਜਾਬੀ ਗ਼ਜ਼ਲ-ਗੋਆਂ ਦੇ ਕਲਾਮ ਨਾਲ ਬੜੀ ਬਾਰੀਕੀ ਵਿਚ ਜਾ ਕੇ ਵਾਕਫ਼ੀ ਕਰਾਈ ਗਈ ਹੈ, ਜਿਸ ਦਾ ਸਦਕਾ ਪੁਸਤਕ ਆਪਣੇ ਡੂੰਘੇ ਵਿਸ਼ਲੇਸ਼ਣ ਤੇ ਰੌਚਕ ਸ਼ਿਅਰਾਂ ਕਰਕੇ ਗ਼ਜ਼ਲ-ਕਾਵਿ ਦਾ ਇਕ ਵਡਮੁੱਲਾ ਖਜ਼ਾਨਾ ਬਣ ਗਈ ਹੈ । ਫਲਸਰੂਪ ਇਹ ਆਉਣ ਵਾਲੇ ਲੰਮੇ ਸਮੇਂ ਲਈ ਨੌਜਵਾਨ ਲਿਖਾਰੀਆਂ ਦਾ ਪੱਥ-ਪ੍ਰਦਰਸ਼ਕ ਹੋਣ ਦਾ ਦਮ ਭਰਦੀ ਹੈ ।

## ਮਾਤਾ ਹਰਬੰਸ ਕੌਰ



ਮਾਤਾ ਹਰਬੰਸ ਕੌਰ ਜੀ ਅੱਠ ਦਸੰਬਰ ੧੯੮੫ ਨੂੰ ਆਪਣੀ ਸੰਸਾਰ ਯਾਤਰਾ ਸੰਪੂਰਨ ਕਰਦੇ ਹੋਏ ਸਾਨੂੰ ਸਦੀਵੀ ਵਿਛੋੜਾ ਦੇ ਗਏ । ਮਾਤਾ ਜੀ ਨੇ ਆਪਣਾ ਸਾਰਾ ਜੀਵਨ ਸਾਧ ਸੰਗਤ ਦੀ ਸੇਵਾ ਵਿਚ ਬਿਤਾਇਆ । ਆਪ ਦੇ ਪਤੀ ਮੁਨਸ਼ੀ ਮੰਗਲ ਸਿੰਘ ਜੀ ਤਾਂ ਮਈ ੧੯੮੪ ਨੂੰ ਪੂਰੇ ਹੋ ਗਏ ਸਨ । ਇਹ ਪਰਿਵਾਰ ਸ਼ੇਖੂਪੁਰਾ ਪਾਕਿਸਤਾਨ ਤੋਂ ਆ ਕੇ ਸੰਨ ੧੯੪੭ ਵਿਚ ਸ੍ਰੀ ਜੀਵਨ ਨਗਰ ਕੋਲ ਸ੍ਰੀ ਜਗਜੀਤ ਨਗਰ ਆ ਵਸਿਆ ਸੀ ਅਤੇ ੧੯੭੫ ਤਕ ਇਥੇ ਰਹਿਆ । ਮੁਨਸ਼ੀ ਮੰਗਲ ਸਿੰਘ ਜੀ ਬੜੇ ਪਰਸਿਧ ਵਿਅਕਤੀ ਸਨ । ਇਸ ਪਰਿਵਾਰ ਤੇ ਸਤਿਗੁਰੂ ਜੀ ਦੀ ਬਹੁਤ ਕ੍ਰਿਪਾ ਰਹੀ ਹੈ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਤੋਂ ਪਛਮੀ ਪੰਜਾਬ ਵਿਚ ਵੀ ਇਹ ਗੁਰੂ ਚਰਨਾਂ ਦੇ ਉਪਾਸ਼ਕ ਰਹੇ ਹਨ । ਸਤਿਗੁਰੂ ਜੀ ਹਮੇਸ਼ਾ ਇਹਨਾਂ ਦੇ ਗ੍ਰਹਿ ਨੂੰ ਨਿਵਾਜਦੇ ਰਹੇ ਹਨ । ਮਾਤਾ ਜੀ ਦੇ ਸਪੁੱਤਰ ਸ: ਮਹਿੰਦਰ ਸਿੰਘ, ਸ: ਦਵਿੰਦਰ ਸਿੰਘ, ਸ: ਬਲਬੀਰ ਸਿੰਘ ਜੀ ਅਜ ਕਲ ਮਹਿੰਦਰੂ ਐਨਕਲੇਵ ਦਿੱਲੀ-੯ ਵਿਚ ਨਿਵਾਸ ਰਖ ਰਹੇ ਹਨ । ਇਹ ਪਰਿਵਾਰ ਮੁਨਸ਼ੀ ਮੰਗਲ ਸਿੰਘ ਜੀ ਅਤੇ ਮਾਤਾ ਹਰਬੰਸ ਕੌਰ ਦੀ ਨੇਕ ਵਿਰਾਸਤ ਨੂੰ ਸੰਭਾਲਦੇ ਹੋਏ ਹੋਰ ਵੀ ਵਿਕਸਤ ਹੋ ਰਿਹਾ ਹੈ ।

**ਸਮਾਚਾਰ ਦਰਪਨ** (ਸਫਾ ੪ ਦੀ ਬਾਕੀ)

ਚਮਤਕਾਰ ਹੀ ਕਰ ਦਿਤਾ ਹੈ। ਇਹੋ ਛੋਟੇ ਬੱਚਿਆਂ ਨੂੰ ਇਵੇਂ ਕਮਾਲ ਦੇ ਰਾਗੀ ਬਣਾ ਦੇਣਾ ਸਤਿਗੁਰੂ ਜੀ ਦੀ ਹੀ ਕਰਾਮਾਤ ਹੈ।

## ਮਲੇਰਕੋਟਲਾ 'ਚ ਸੰਗੀਤ ਸਮਾਗਮ

ਪਿਛਲੇ ਦਿਨੀਂ ਪੰਜਾਬੀ ਸਾਹਿਤ ਸਭਾ, ਮਾਲੇਰਕੋਟਲਾ ਦੇ ਸਹਿਯੋਗ ਨਾਲ ਸਰਸਵਤੀ ਕਲਾ ਮੰਚ, ਮਾਲੇਰਕੋਟਲਾ ਵਲੋਂ ਇਕ ਸੰਗੀਤਮਈ ਪ੍ਰੋਗਰਾਮ ਕੀਤਾ ਗਿਆ। ਸ੍ਰੀ ਅਮਰਨਾਥ ਦੱਸੀ ਨੇ ਰਮਾਇਣ ਵਿਚੋਂ ਕੁਝ ਅੰਸ਼ ਪੇਸ਼ ਕੀਤੇ। ਸਭ ਤੋਂ ਪਹਿਲਾਂ ਮਹਿੰਦਰ ਦੀਪ ਨੇ ਸਰਸਵਤੀ ਵੰਦਨਾ ਪੇਸ਼ ਕੀਤੀ। ਸਭ ਤੋਂ ਮਾਣ ਵਾਲੀ ਗੱਲ ਇਸ ਵਿਸ਼ੇਸ਼ ਸਮਾਗਮ ਦੀ ਇਹ ਸੀ ਕਿ ਇਸ ਵਿਚ ਖਾਨ ਸਾਹਿਬ, ਸ੍ਰੀ ਬਾਕਰ ਹੁਸੈਨ ਜੀ ਸ਼ਾਮਲ ਹੋਏ। ਆਪ ਜੀ ਨੂੰ ਇਹ ਮਾਣ ਪ੍ਰਾਪਤ ਹੈ ਕਿ ਆਪ ਪਟਿਆਲਾ ਘਰਾਣਾ ਗਾਇਕੀ ਦੇ ਧਾਰਨੀ ਹਨ। ਆਪ ਜੀ ਉਸਤਾਦ ਜਰਨੈਲ ਅਲੀ ਬਖ਼ਸ਼ ਖਾਨ ਸਾਹਿਬ ਦੇ ਪੋਤੇ ਅਤੇ ਉਸਤਾਦ ਅਹਿਮਦ ਜਾਨ ਖਾਂ ਸਾਹਿਬ ਦੇ ਪੁੱਤਰ ਹਨ। ਆਪ ਜੀ ਨੇ ਰਾਗ ਮੇਘ ਜਿਸ ਦੇ ਬੋਲ 'ਮੇਘ ਦੂਲਹਾ ਬਨ ਆਇਓ' ਵਿਲੰਬਤ ਝੱਪਤਾਲ ਵਿਚ ਛੋਟੇ ਖਿਆਲ ਦੇ ਬੋਲ—'ਉਮੰਡ ਘੁਮੰਡ ਗਰਜੇ ਬਰਸੇ ਬਾਦਰ' ਪੇਸ਼ ਕੀਤਾ। ਨੰਬਰ ਦੋ 'ਤੇ 'ਬਾਗੇਸ਼ਰੀ ਬਹਾਰ' ਜਿਸ ਦੇ ਬੋਲ ਸਨ—'ਰੁੱਤ ਬਸੰਤ ਮੇਂ ਅਪਨੀ ਉਮੰਗ ਮੇਂ' ਪੇਸ਼ ਕੀਤਾ। ਸੋਹਣੀ, ਬਹਾਰ ਅਤੇ ਭੈਰਵੀ ਵੀ ਬਹੁਤ ਹੀ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤੇ। ਸਰੋਤੇ ਅਸ਼ ਅਸ਼ ਕਰ ਉੱਠੇ। ਪਤਾ ਲੱਗਦਾ ਕਿ ਆਪ ਜੀ ਨੇ ਸੱਤ ਪੁਸ਼ਤਾਂ ਦੀ ਮਿਹਨਤ ਵਾਲੇ ਰੰਗ ਸੰਭਾਲ ਰੱਖੀ ਹੈ। ਇਸ ਤੋਂ ਇਲਾਵਾ ਦਾਸ ਰਾਮ ਦੱਸੀ ਨੇ ਸਿਤਾਰ ਤੇ ਯਮਨ ਕਲਿਆਣ, ਗੁਪਾਲ ਦਾਸ ਨੇ ਟੱਪੇ, ਪ੍ਰੋ: ਮਨੋਹਰ ਲਾਲ ਨੇ ਰਾਗ ਜੋਗ, ਸਰਵਨ ਕੁਮਾਰ ਨੇ ਸੂਫੀ ਮੱਤ ਦਾ ਭਜਨ, ਲਛਮਣ ਦਾਸ ਨੇ ਬਾਂਸਰੀ ਤੇ ਰਾਗ ਪੀਲੂ ਅਤੇ ਸੁਖਦੇਵ ਬਿਲੂ ਨੇ ਯਮਨ ਕਲਿਆਣ ਪੇਸ਼ ਕੀਤੇ। ਤਬਲੇ ਦੀ ਸੰਗਤ ਦੱਸੀ, ਸਰਵਨ, ਦੀਪ, ਵਿਨੋਦ ਆਦਿ ਨੇ ਕੀਤੀ। ਸਭਾ ਦੇ ਪ੍ਰਧਾਨ ਤ. ਸ. 'ਪੰਛੀ' ਨੇ ਇਸ ਸਮਾਗਮ ਨੂੰ ਸਭਾ ਦੇ ਇਤਿਹਾਸ ਵਿਚ ਇਕ ਨਵਾਂ ਪੜਾਅ ਦਸਿਆ ਅਤੇ ਸਮੂਹ ਸੱਜਣਾਂ ਦਾ ਧੰਨਵਾਦ ਕੀਤਾ।

## ਵਾਰਸ਼ਿਕ ਸੰਗੀਤ ਸੰਮੇਲਨ

ਸੰਗੀਤ ਕਲਾ ਮੰਚ ਜਾਲੰਧਰ, ਇਕ ਅਜੇਹੀ ਸੰਸਥਾ ਹੈ ਜੋ ਹਰ ਸਾਲ ਸੰਗੀਤ ਸੰਮੇਲਨ ਦਾ ਆਯੋਜਨ ਕਰਦੀ ਹੈ ਅਤੇ ਇਸ ਵਿਚ ਉੱਘੇ ਸੰਗੀਤਕਾਰਾਂ ਨੂੰ ਬੁਲਾ ਕੇ ਸੰਗੀਤ ਪ੍ਰੇਮੀਆਂ ਨੂੰ ਸ਼ਾਸਤ੍ਰੀ ਅਤੇ ਉਪ-ਸ਼ਾਸਤ੍ਰੀ ਸੰਗੀਤ ਦੇ ਰਸ ਦਾ ਆਨੰਦ ਦੇਣ ਦਾ ਕਠਨ ਉਦਮ ਕਰਦੀ ਹੈ। ਇਸ ਵਰ੍ਹੇ ੯ ਮਾਰਚ ਐਤਵਾਰ ਨੂੰ ਸਵੇਰੇ ਇਸ ਮੰਚ ਦਾ ੯ ਵਾਂ ਸਮਾਰੋਹ 'ਮਹਿਫਿਲ-ਏ-ਮੌਸੀਕੀ' ਗੌ: ਕਾਲਜ ਆਫ ਐਜੂਕੇਸ਼ਨ ਜਲੰਧਰ ਦੇ ਹਾਲ ਵਿਚ ਹੋਇਆ। ਇਸ ਵਿਚ ਭਾਰਤ ਦੇ ਪ੍ਰਸਿਧ ਕਲਾਕਾਰਾਂ ਨੇ ਭਾਗ ਲਿਆ। ਸਭ ਤੋਂ ਪਹਿਲਾਂ ਦੋ ਵਿਦਿਆਰਥਣਾਂ-ਕੁਲਦੀਪ ਕੌਰ ਤੇ ਹਰਜੀਤ ਕੌਰ ਨੇ ਸਿਤਾਰ ਤੇ ਰਾਗ ਭੈਰਵੀ ਵਜਾਇਆ ਇਹਨਾਂ ਨਾਲ ਜਗਦੀਪ ਕਿਰਨ ਸ਼ਾਵਰਾ ਨੇ ਤਬਲੇ ਸੰਗਤ ਕੀਤੀ। ਗੁਰਪ੍ਰੀਤ ਕੌਰ ਨੇ ਰਾਗ ਤੋੜੀ ਵਿਚ ਸ਼ਬਦ ਗਾਇਨ ਕੀਤਾ। ਰਜਨੀਸ਼ ਕਿਰਨ ਤੇ ਜਗਦੀਪ ਕਿਰਨ, "ਕਿਰਨ ਬੰਧੂ" ਦੋਨਾਂ ਨੇ ਕ੍ਰਮਵਾਰ ਹਾਰਮੋਨੀਅਮ ਤੇ ਰਾਗ ਭੀਮ ਪਲਾਸੀ ਸੁਣਾਇਆ-ਜਗਦੀਪ ਕਿਰਨ ਨੇ ਤਬਲਾ ਸੰਗਤ ਕੀਤੀ। ਪ੍ਰੋ: ਹਰੀਦੇਵ ਨੇ ਰਾਗ ਦੇਸੀ ਵਿਚ ਵਿਲੰਬਤ ਅਤੇ ਦਰੁਤ ਖਿਆਲ ਪੇਸ਼ ਕੀਤੇ। ਵਿਲੰਬਤ ਖਿਆਲ ਮੋਰੋ ਮਨ ਹਰ ਲੀਨੋ ਰੇ! ਇਕ ਤਾਲ ਵਿਚ ਨਿਬਧ ਸੀ ਅਤੇ ਦਰੁਤ ਖਿਆਲ "ਸਾਥੀ ਕਹਿਤ ਹੈ ਅਦਾਰੰਗ ਪੇ" ਤੀਨ ਤਾਲ ਵਿਚ ਸੀ। ਸਰਗਮ ਤਾਨਾਂ ਇਹਨਾਂ ਦੀ ਵਿਸ਼ੇਸ਼ਤਾ ਸੀ। ਤਬਲਾ ਸੰਗੀਤ ਸ੍ਰੀ ਕਾਲੇ ਰਾਮ ਨੇ ਕੀਤੀ ਅਤੇ ਹਾਰਮੋਨੀਅਮ ਤੇ ਪ੍ਰੋ: ਜੋਗਿੰਦਰ ਬਾਵਰਾ ਨੇ। ਸ੍ਰੀ ਮਹਿੰਦਰ ਸਿੰਘ ਨੇ ਠੁਮਰੀ ਤੋਂ ਬਾਅਦ ਦੋ ਗ਼ਜ਼ਲਾਂ ਪੇਸ਼ ਕੀਤੀਆਂ। "ਕਹਿਤੇ ਹਸਤੀ ਨੇ ਹਮੇਂ ਪਾਂਵ ਉਠਾਨੇ ਨਾ ਦੀਆ। ਹਮ ਤੋ ਮਰਤੇ ਥੇ ਮਗਰ ਆਪ ਨੇ ਮਰਨੇ ਨਾ ਦੀਆ।" ਕੈਸਰ ਕਲੰਦਰ ਦੀ ਇਸ ਗ਼ਜ਼ਲ ਤੋਂ ਬਾਅਦ ਇਕ ਹੋਰ ਗ਼ਜ਼ਲ ਸੁਣਾਈ। ਡਾ: ਜੋਗਿੰਦਰ ਬਾਵਰਾ ਨੇ ਸਿਤਾਰ ਤੇ ਰਾਗ ਮਧ ਸਾਰੰਗ ਪ੍ਰਸਤੁਤ ਕੀਤਾ। ਮਸੀਤ ਖਾਨੀ ਤੇ ਰਜ਼ਾਖਾਨੀ ਗਤਾਂ ਅਤੇ ਝਾਲਾ ਤੀਨ ਤਾਲ ਵਿਚ ਪੇਸ਼ ਕੀਤਾ। ਤਬਲਾ ਸੰਗਤਿ ਸ੍ਰੀ ਰਾਮ ਲਾਲ ਨੇ ਕੀਤੀ। ਅੰਤ ਵਿਚ ਪ੍ਰਸਿੱਧ ਕਲਾਕਾਰ "ਸਿੰਘ ਬੰਧੂ" ਸ੍ਰੀ ਤੇਜਪਾਲ ਸਿੰਘ ਤੇ ਸੁਰਿੰਦਰ ਸਿੰਘ ਦਾ ਗਾਇਨ ਹੋਇਆ। ਇਹਨਾਂ ਨੇ ਜੁਗਲਬੰਦੀ ਵਿਚ ਰਾਗ ਤੋੜੀ ਦੀ ਅਵਤਾਰਨਾ ਕੀਤੀ। ਤਾਲ ਝੂਮਰਾ ਵਿਚ ਵਿਲੰਬਤ ਖਿਆਲ "ਸਗੁਨ ਵਿਚਾਰ ਤੋਂ ਬਾਮਨਾ" ਅਤੇ ਇਕ ਤਾਲ ਵਿਚ ਦਰੁਤ ਖਿਆਲ 'ਗੁਨੀਅਨ ਮਿਲ ਗਾਇਓ' ਗਾਨ ਤੋਂ ਬਾਅਦ ਰਾਗ ਗੁਨਕਲੀ ਵਿਚ ਸਿਵ ਉਸਤਤੀ ਦਾ ਗਾਇਨ ਕੀਤਾ। ਰਾਗ ਦੀ ਬਹੁਤ ਬੜੇ

ਫਰਿਆਮ

ਸੁਰੱਜੇ ਤੇ ਸੁਲਝੇ ਹੋਏ ਅੰਦਾਜ਼ ਵਿਚ ਕਰਨ ਤੋਂ ਬਾਅਦ ਕਈ ਪ੍ਰਕਾਰ ਦੀਆਂ ਤਾਨਾਂ ਅਤੇ ਸਰਗਮਾਂ ਦੁਆਰਾ ਰਾਗ ਨੂੰ ਸ਼ਿੰਗਾਰਿਆ। ਸਰੋਤੇ ਮੰਤਰ ਮੁਗਧ ਹੋਕੇ ਸੰਗੀਤ ਦਾ ਰਸਪਾਨ ਕਰ ਰਹੇ ਸਨ। ਇਹਨਾਂ ਨਾਲ ਤਬਲਾ ਸ੍ਰੀ ਕਾਲੇ ਰਾਮ, ਸਾਰੰਗੀ ਸ੍ਰੀ ਲਤੀਫ਼ ਅਹਿਮਦ ਅਤੇ ਹਾਰਮੋਨੀਅਮ ਨਾਲ ਸ੍ਰੀ ਸ਼ਾਮ ਮੇਘਵਾਲ ਨੇ ਸੰਗਤ ਕੀਤੀ।

## ਨਿਭੀ ਪ੍ਰੀਤ ਵਾਲੇ

ਇਹਨੀਂ ਦਿਨੀਂ ਨਾਮਧਾਰੀ ਜਗਤ ਦੇ ਤਿੰਨ ਬੜੇ ਨਿਸ਼ਠਾਵਾਨ ਸੇਵਕ ਇਸ ਸੰਸਾਰ ਤੋਂ ਕੂਚ ਕਰ ਗਏ ਹਨ। ਇਹ ਉਹ ਸੱਜਣ ਸਨ ਜਿਨ੍ਹਾਂ ਦੀਆਂ ਜ਼ਿੰਦਗੀਆਂ ਹੀ ਸਮਾਜ ਸੇਵਾ ਦੇ ਲੇਖੇ ਲਗੀਆਂ।



ਸੰਤ ਮੇਹਰ ਸਿੰਘ ਕਾਨਪੁਰ

੮-੪-੧੯੯੬ ਨੂੰ ਗਿਆਨੀ ਮੇਹਰ ਸਿੰਘ ਕਾਨਪੁਰੀ ਮੌਤ ਦੀ ਨੇ ਨਾਮਧਾਰੀ ਜਗਤ ਨੂੰ ਇਕ ਸਮਰੱਥ ਲੇਖਕ ਤੋਂ ਵਿਰਵਿਆਂ ਕਰ ਦਿਤਾ ਹੈ। ਗਿਆਨੀ ਮੇਹਰ ਸਿੰਘ ਇਸ ਸਮੇਂ ੭੬ ਵਰ੍ਹਿਆਂ ਦੇ ਸਨ ਤੇ ਇੰਦ੍ਰਾ-ਕਾਂਡ ਪਿਛੋਂ ਹੋਏ ਉਜਾੜੇ ਕਾਰਨ ਆਪ ਕਾਨਪੁਰ ਛੱਡ ਸ੍ਰੀ ਭੈਣੀ ਸਾਹਿਬ ਆ ਰਹੇ। ਕੂੜ ਨਾ ਪੂਜੇ ਸਚ ਨੂੰ... ਅਤੇ 'ਪੁਰਖ ਗੁਰੂ' ਆਪ ਦੀਆਂ ਮਸ਼ਹੂਰ ਪੁਸਤਕਾਂ ਸਨ। ਆਪ ਬਿਨਾਂ ਕਿਸੇ ਲੋਭ ਲਾਲਚ ਤੋਂ ਸਮਾਜ ਸੇਵਾ ਦੇ ਖੇਤਰ ਵਿਚ ਉਤਰੇ ਹੋਏ ਸਨ। ਹਾਰਟ ਅਟੈਕ ਦਾ ਦੂਜਾ ਹਮਲਾ ਜਾਨ ਲੇਵਾ ਸਾਬਤ ਹੋਇਆ। ਆਪ ਦੇ ਪਰਵਾਰ ਵਿਚ ਪਤਨੀ ਤੋਂ ਇਲਾਵਾ ਇਕ ਪੁੱਤਰ ਤੇ ਪੋਤਰੇ ਹਨ।

## ਸੂਬਾ ਵਰਿਆਮ ਸਿੰਘ

ਦੂਜੇ ਸੱਜਣ ਸ੍ਰੀ ਭੈਣੀ ਸਾਹਿਬ ਪਸ਼ੂਸ਼ਾਲਾ ਦੀ ਰੀੜ੍ਹ ਦੀ ਹੱਡੀ ਸਨ। ਸੂਬਾ ਵਰਿਆਮ ਸਿੰਘ ਅਪਰੈਲ ਦੀ ੫-੬ ਦੀ ਰਾਤ ਨੂੰ ੭੮ ਸਾਲ ਦੀ ਉਮਰੇ ਜੁਦਾਈ ਦੇ ਗਏ। ਆਪ ਨੇ ਲਗਾਤਾਰ ੬੦ ਸਾਲ ਗੁਰੂ ਘਰ ਦੀ ਸੇਵਾ ਕੀਤੀ। ਪਹਿਲਾਂ ਗੁਰੂ ਹਰੀ ਸਿੰਘ ਪਸ਼ੂਸ਼ਾਲਾ ਸ੍ਰੀ ਜੀਵਨ ਨਗਰ ਨੂੰ ਸੰਭਾਲਿਆ ਫੇਰ ਸ੍ਰੀ ਭੈਣੀ ਸਾਹਿਬ ਦੀਆਂ ਗਊਆਂ ਮਹਿੰਆਂ ਆਪ ਦੇ ਪ੍ਰਬੰਧ ਹੇਠ ਵਿਕਾਸ ਪਾਈਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੂਬਾ ਵਰਿਆਮ ਸਿੰਘ ਦੁਆਰਾ ਹੀ ਪਸ਼ੂ ਨਸਲ ਸੁਧਾਰ ਦਾ ਵਿਸ਼ਾਲ ਕਾਰਜ ਕੀਤਾ। ਸਰਕਾਰ ਦੇ ਪੂਸਾ ਫਾਰਮ ਦੀ ਸਾਹੀਵਾਲ ਨਸਲ ਦੀ ਦੇਸੀ ਗਊ ਸਾਰੇ ਸੂਏ ਦਾ ਦੁਧ ੫੯੧੧ ਕਿਲੋਗ੍ਰਾਮ ਰੋਜ਼ਾਨਾ ੬੫ ਪੌਂਡ ਦੁਧ ਦੇ ਸਕੀ ਜਦੋਂ ਕਿ ਗੁਰੂ ਕੀ ਪਸ਼ੂਸ਼ਾਲਾ ਦੀ ਸਾਹੀਵਾਲ ਨਸਲ ਦੀ ਗਊ ਨੇ ਇਕ ਸੂਏ ਵਿਚ ੬੪੩੨ ਕਿਲੋਗ੍ਰਾਮ ਅਤੇ ਰੋਜ਼ਾਨਾ ੩੪ ਕਿਲੋ ਤਕ ਦੁਧ ਦਿਤਾ। ਜਿਸਦੀ ਫੈਟ ਵੀ ੭.੫ ਫੀਸਦੀ ਸੀ। ਪੰਜਾਬ ਤੇ ਹਰਿਆਣਾ ਦੇ ਕਿਸਾਨਾਂ ਦੀ ਮਦਦ ਕਰਨ ਹਿਤ ਹਰਿਆਣਾ ਚਿੱਟੀ ਨਸਲ ਦੀ ਗਊ ਦਾ ਦੁਧ ਇਕ ਤਾਂ ਰੋਜ਼ਾਨਾ ੨੮ ਕਿਲੋ ਤਕ ਵਧਾਇਆ, ਦੂਜੇ ਲੰਮਾ ਚਿਰ ਦੁੱਧ ਦੇਣ ਵਾਲੀ ਬਣਾਇਆ। ਇਹਨਾਂ ਦੇ ਵਛੇ ਕਿਸਾਨਾਂ ਦਾ ਕੀਮਤੀ ਸਰਮਾਇਆ ਹੁੰਦੇ ਹਨ। ਸੂਬਾ ਵਰਿਆਮ ਸਿੰਘ ਦੇ ਪਸ਼ੂ ਧਨ ਵਿਚ ਉੱਨਤੀ ਦੇ ਸਹਿਯੋਗ ਤੇ ਸਤਿਗੁਰੂ ਜੀ ਦੀ ਨਿਗਰਾਨੀ ਸਦਕਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ੧੯੬੪ ਵਿਚ ਭਾਰਤੀ ਗੌਸੰਵਰਧਨ ਵਲੋਂ "ਗੋਪਾਲ ਰਤਨ" ਦਾ ਖਿਤਾਬ ਤੇ ਇਕ ਮੈਡਲ ਦੇ ਕੇ ਗੌਰਵ ਪ੍ਰਾਪਤ ਕੀਤਾ ਗਿਆ। ਇਸ ਸਹਿਜ ਭਾ ਮਿਹਨਤੂ ਨਾਲ ਭੈਣੀ ਸਾਹਿਬ ਦੀ ਪਸ਼ੂਸ਼ਾਲਾ ਦਾ ਇਕ ਭਰੋਸੇ ਭਰਿਆ ਸ਼ੁਭਚਿੰਤਕ ਗੁਆਚ ਗਿਆ ਹੈ।

ਸੂਬਾ ਜੀ ਦਾ ਤਿੰਨ ਪੁੱਤਰਾਂ ਤੇ ਦੋ ਲੜਕੀਆਂ ਤੇ ਆਧਾਰਤ ਪਰਵਾਰ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੂਬਾ ਜੀ ਦੀ ਸੇਵਾ ਤੋਂ ਪ੍ਰਸੰਨ ਹੋ ਕੇ ੧੦ ਏਕੜ ਜ਼ਮੀਨ ਜੀਵਨ ਨਗਰ ਵਿਚ ਬਖਸ਼ਸ਼ ਕੀਤੀ ਸੀ।

## ਗਿਆਨੀ ਗੁਰਦਿਆਲ ਸਿੰਘ

੩੦-੩-੯੬ ਨੂੰ, ਸਰਸਾ, ਹਰਿਆਣਾ ਵਿਖੇ "ਸਤਿਯੁਗ" ਸ੍ਰੀ ਜੀਵਨ ਨਗਰ ਦੇ ਡੈਕਲੇਰੇਸ਼ਨ ਦੇ ਮਾਲਿਕ ਗਿਆਨੀ ਗੁਰਦਿਆਲ ਸਿੰਘ ਪੂਰੇ ਹੋ ਗਏ। ਉਹਨਾਂ ਦਾ ਖਾਨਦਾਨ ਗੁਰੂ ਰਾਮ ਸਿੰਘ ਜੀ ਦੇ ਸਮੇਂ ਦਾ ਸਿੱਖ ਚਲਿਆ ਆ ਰਿਹਾ ਸੀ। ਗਿਆਨੀ ਜੀ ਨੂੰ ਸ੍ਰੀ ਸਤਿਗੁਰੂ ਜਗਜੀਤ

ਸਿੰਘ ਜੀ ਦੇ ਸਹਿਪਾਠੀ ਹੋਣ ਦਾ ਮਾਣ ਪ੍ਰਾਪਤ ਸੀ। ਗੁਰੂ ਘਰ ਦੇ ਉਹ ਏਨੇ ਵਿਸ਼ਵਾਸ ਪਾਤਰ ਸਨ ਕਿ ਜਦੋਂ ਵੀ ਤੇ ਜਿਥੇ ਵੀ ਲੋੜ ਪਈ ਆਪਣਾ ਤਨ ਮਨ ਧਨ ਲੈਕੇ ਹਾਜ਼ਰ ਹੋਏ। ਗੁਰਦਿਆਲ ਸਿੰਘ ਜੀ ਦੀ ਰਿਹਾਇਸ਼ ਸਰਸੇ ਵਿਖੇ ਸੀ ਜਿਥੇ ਆਪ ਜੀ ਦਾ ਇਕ ਲੜਕਾ ਆਪਣੀ ਮਾਤਾ ਤੇ ਪਰਵਾਰ ਨਾਲ ਟਰੱਕ ਰਿਪੇਰੇਟਿੰਗ ਦਾ ਕਾਰਜ ਕਰਦਾ ਹੈ। ਗਿਆਨੀ ਜੀ ੭੭ ਸਾਲ ਦੀ ਆਯੂ ਭੋਗ ਕੇ ਪੂਰੇ ਹੋਏ।

ਇਹਨਾਂ ਤਿੰਨਾਂ ਮੌਤਾਂ ਨੇ ਨਾਮਧਾਰੀ ਮਹਲ ਦੀਆਂ ਸਿਵੇਂ ਕੁਝ ਮਹੱਤਵਪੂਰਨ ਇੱਟਾਂ ਉਖਾੜ ਦਿੱਤੀਆਂ ਹਨ।

ਮੁਖਾ ਵਰਿਆਮ ਸਿੰਘ ਜੀ ਅਤੇ ਸੰਤ ਮੇਹਰ ਸਿੰਘ ਜੀ ਨਮਿਤ ਪਾਠਾਂ ਦੇ ਭੋਗ ਕੀਰਤਨ ਅਤੇ ਅਰਦਾਸ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸੋਮਵਾਰ ੧੪ ਅਪਰੈਲ ਨੂੰ ਪਾਇਆ ਗਿਆ।

ਪੁਸਤਕ ਪੜਚੋਲ

## ਵਧੀਆ ਟੀ ਸੈਟ

(ਕਹਾਣੀ ਸੰਗ੍ਰਹਿ)

ਲੇਖਕ :—ਅਜੀਤ ਸੈਣੀ

ਮੁੱਲ :—ਪੰਜੀ ਰੁਪਏ

ਪ੍ਰਕਾਸ਼ਨ :—ਪੰਜਾਬ ਰਾਈਟਰਜ਼ ਕੋ: ਸੁਸਾਇਟੀ ਨਵੀਂ ਦਿੱਲੀ

ਅਜੀਤ ਸੈਣੀ ਤਜਰਬੇਕਾਰ ਘੁਲਾਟੀਆ ਕਹਾਣੀਕਾਰ ਹੈ। ਇਸ ਉਮਰ ਵਿਚ ਆ ਕੇ ਲੇਖਕ ਨੂੰ ਜ਼ੁੰਮੇਦਾਰ ਮਨੁੱਖ ਹੋਣ ਦਾ ਅਹਿਸਾਸ ਕੁਝ ਵਧੇਰੇ ਹੀ ਹੋ ਜਾਂਦਾ ਹੈ। ਜ਼ਿੰਦਗੀ ਤੇ ਉਹਦੀ ਰਵਾਨੀ ਬਾਰੇ ਵਧੇਰੇ ਚਿੰਤਤ। ਉਹ ਸਧਾਰਨ ਮਨੁੱਖ ਤੋਂ ਲੇਖਕ ਵਿਸ਼ੇਸ਼ ਹੁੰਦਾ ਹੈ। ਤੇ ਲੇਖਕ ਨਾਲੋਂ ਸੂਖਮ ਮਨੁੱਖ ਵਸ਼ੇਸ਼ਤਰ। ਸਮਾਂ ਪਾਕੇ ਵਾਰੀ ਇਹਨਾਂ ਤਿੰਨਾਂ ਮੰਜ਼ਲਾਂ ਨੂੰ ਤਹਿ ਕਰਦਾ ਹੈ। ਅਜੀਤ ਸੈਣੀ ਅੰਦਰੋਂ ਸੂਖਮ ਭਾਵਾਂ ਦਾ ਵੇਗ ਚਸ਼ਮੇ ਵਾਂਗ ਫੁੱਟ ਤੁਰਿਆ ਹੈ। ਜਿਹੜਾ ਲੇਖਕ ਇਸ ਅਵਸਥਾ ਨੂੰ ਪਹੁੰਚਦਾ ਹੈ ਸੁਭਾਗਾ ਹੁੰਦਾ ਹੈ।

ਸੈਣੀ ਸਾਹਬ ਦਾ ਵਧੀਆ ਟੀ ਸੈਟ ਕਹਾਣੀ ਸੰਗ੍ਰਹਿ ਪੜ੍ਹਿਆਂ, ਕਹਾਣੀ, ਵਿਸ਼ਾ ਵਸਤੂ, ਪਾਤਰਾਂ, ਕਲਾ ਤੇ ਸ਼ੈਲੀ ਬਾਰੇ ਉਹ ਬੇਪਰਵਾਹ ਹੋ ਚੁੱਕਾ ਏ। ਕਹਾਣੀ ਦੇ ਸੁਭਾ ਨਾਲ ਉਹ ਆਪਣੇ ਆਪ ਆ ਜਾਂਦੇ ਹਨ। ਇਹ ਵਾਟਾਂ ਉਹ ਕਦੋਂ ਦਾ ਗਾਹ ਆਇਆ ਹੈ। ਹੁਣ ਤਾਂ ਉਹਦੇ ਸਾਹਮਣੇ ਜ਼ਿੰਦਗੀ ਆਪਣੇ ਆਪ ਵਿਚ ਇਕ ਕਹਾਣੀ ਹੈ। ਓਸ ਨੂੰ ਕਿਵੇਂ ਭਰਪੂਰ ਜੀਵਿਆ ਜਾਵੇ ਤੇ ਜ਼ਿੰਦਾ ਰਿਹਾ ਜਾਵੇ।

ਜਦ ਲੇਖਕ ਜਿਓਣ ਦੀ ਗੱਲ ਕਰਦਾ ਹੈ ਤਾਂ ਨਿੱਜ ਨੂੰ ਸਮੂਚੇ ਵਿਚ ਓਤਪੋਤ ਕਰਦਾ ਹੈ। ਉਹ ਜਾਣਦਾ ਹੈ ਗਵਾਂਢੀ ਦੀ ਗਰੀਬੀ ਮੇਰੀ ਅਮੀਰੀ ਨੂੰ ਚੋਭਦੀ ਹੈ। ਸਾਰਿਆਂ ਦੀ ਬੇਚੈਨੀ, ਮੇਰੀ ਸ਼ਾਂਤੀ ਨੂੰ ਜ਼ਖਮੀ ਕਰਦੀ ਹੈ, ਸਮਾਜ ਦੇ ਗਲੇ ਸੜੇ ਅੰਗ ਮੇਰੀ ਰੂਹ ਨੂੰ ਪੀੜਾਂ ਦੇ ਰਹੇ ਹਨ। ਸਰਬ ਦੇ ਭਲੇ ਤੇ ਹਾਣੀ ਸਮਾਜ ਬਿਨਾਂ ਜ਼ਿੰਦਗੀ ਕਿਵੇਂ ਵੀ ਤ੍ਰਿਪਤ ਨਹੀਂ ਹੋ ਸਕਦੀ।

ਜਦ ਲੇਖਕ ਲਿਖਦਾ ਹੈ, ਤਾਂ ਇਛਾ ਅਨੁਸਾਰ ਜੀ ਰਿਹਾ ਹੁੰਦਾ ਹੈ ਜੀਣ ਦਾ ਉਤਸਾਹ ਤੇ ਬਲ ਜਗਾ ਰਿਹਾ ਹੁੰਦਾ ਹੈ। ਇਸ ਦੇ ਜ਼ਖਮਾਂ ਨੂੰ ਧੋ ਰਿਹਾ ਹੈ। ਅਤੇ ਮਲ੍ਹਮ ਨਾਲ ਚੋਪੜ ਰਿਹਾ ਹੁੰਦਾ ਹੈ। ਸੈਣੀ ਇਨ੍ਹਾਂ ਸਾਰਥਕ ਰਾਹਾਂ ਤੇ ਤੁਰ ਪਿਆ ਤੇ ਜੀ ਰਿਹਾ ਹੈ।

ਲਹੂ ਬੋਲ ਪਿਆ ਕਹਾਣੀ ਵਿਚ ਸ਼ੇਰਾ ਮਨੁੱਖਤਾ ਨਾਲੋਂ ਟੁੱਟੇ ਕਾਲੇ ਨੂੰ ਮੁੜ ਸਮਾਜ ਦਾ ਵਧੀਆ ਅੰਗ ਬਣਾ ਲੈਂਦਾ ਹੈ। ਇਹ ਕਹਾਣੀ ਦਾ ਨਾਇਕ ਸ਼ੇਰਾ ਨਹੀਂ, ਖੁਦ ਲੇਖਕ ਆਪਣਾ ਕਰਤੱਵ ਪਾਲ ਰਿਹਾ ਹੈ।

ਨਵਾਂ ਪੁਰਸ਼ ਜੁਗ ਵਿਚ ਲੇਖਕ ਦਾਜ ਪਰਥਾ ਨੂੰ ਹੀ ਲਾਹਨਤ ਨਹੀਂ ਦੇਂਦਾ, ਸਗੋਂ ਹਾਣੀ-ਜੁਗ ਦੀਆਂ ਸੰਭਾਵਨਾਂ ਨੂੰ ਅਗੇ ਲਿਆ ਰਿਹਾ ਹੈ। ਜ਼ਿੰਦਗੀ ਨੂੰ ਵਧਾ ਕਰਨ ਵਾਲੇ ਰਿਸ਼ਤਿਆਂ ਦੀ ਪੁਸ਼ਟੀ ਕਰ ਰਿਹਾ ਹੈ, ਰੋਣਾ ਧੋਣਾ ਤੇ ਪਛਤਾਣਾ ਜ਼ਿੰਦਗੀ ਦਾ ਕੁਝ ਨਹੀਂ ਸਵਾਰ ਸਕਦੇ, ਸਗੋਂ ਉਤਸ਼ਾਹ ਤੇ ਨਵਾਂ ਗਿਆਨ ਹੀ ਮਨੁੱਖ ਨੂੰ ਮਨੁੱਖ ਦਾ ਹਾਣੀ ਬਣਾ ਸਕਦੇ ਹਨ। ਇਉਂ ਤਕਰੀਬਨ ਸਾਰੀਆਂ ਕਹਾਣੀਆਂ ਅਥਵਾ ਘਟਨਾਵਾਂ ਵਿਚੋਂ ਜਿਥੋਂ ਦੀ ਮਨੁੱਖ ਹਿਤੂ ਸੂਹ ਸੈਣੀ ਨੂੰ ਮਿਲਦੀ ਹੈ, ਫੜ ਕੇ ਸਮਾਜ ਦੇ ਨਕਸ਼ ਸਵਾਰਨ ਲਗ ਪੈਂਦਾ ਹੈ। ਇਸ ਲਈ ਸੈਣੀ ਸਾਹਬ ਨੂੰ ਹਾਣੀ ਕਹਾਣੀਕਾਰ ਆਖਿਆ ਜਾ ਸਕਦਾ ਹੈ।

ਸੈਣੀ ਸਾਹਬ ਦਾ ਸੁਹਿਰਦ ਦਿਲ ਆਮ ਮਨੁੱਖ ਨੂੰ ਵਧੀਆ ਜਾਂ ਨਰੋਏ ਸਮਾਜ ਵਿਚ ਢਲਿਆ ਹੀ ਵੇਖਣਾ ਨਹੀਂ ਚਾਹੁੰਦਾ, ਸਗੋਂ ਉਹਦੀ ਉਸਾਰੀ ਵਿਚ ਆਪਣਾ ਯੋਗਦਾਨ ਵੀ ਪਾ ਰਿਹਾ ਹੈ।

ਪੰਜਾਬੀ ਭਾਸ਼ਾ ਸਾਹਿਤ ਤੇ ਸਮੁੱਚੇ ਸਮਾਜ ਨੂੰ ਸੈਣੀ ਵਰਗੇ ਕਹਾਣੀਕਾਰ ਉਤੇ ਬੇਹਦ ਮਾਣ ਹੈ।

—ਜਸਵੰਤ ਸਿੰਘ ਕੰਵਲ

Registered No NW/JL—253 MONTHLY WARIAM Jan-Fev-March 1986
Registered with the registerar of News Papers for India No 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼ ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।

Monthly WARIAM, Ladowali Road, Jalandhar—144001.